–ਸ੍ਰੀ ਗੁਰ ਪੰਥ ਪ੍ਰਕਾਸ਼

–ਤਵਾਰੀਖ ਗੁਰੂ ਖਾਲਸਾ

–ਗੁਰਧਾਮ ਸੰਗ੍ਰਹਿ

–ਰਿਪੁਦਮਨ ਪ੍ਰਕਾਸ਼

–ਨਿਰਮਲ ਪੰਥ ਪ੍ਰਦੀਪਕਾ

–ਤਵਾਰੀਖ ਸ੍ਰੀ ਅੰਮ੍ਰਿਤਸਰ

–ਨੀਤੀ ਪ੍ਰਕਾਸ਼

–ਤਵਾਰੀਖ ਲਹੌਰ

–ਇਤਿਹਾਸ ਭਾਈ ਰੂਪ ਚੰਦ

–ਗੁਰਪੁਰਬ ਪ੍ਰਕਾਸ਼

–ਇਤਿਹਾਸ ਰਿਆਸਤ ਬਾਗੜੀਆਂ

–ਭੁਪਿੰਦਰਾ ਨੰਦ

–ਖਾਲਸਾ ਧਰਮ ਪਤਿਤ ਪਾਵਨ

–ਸੂਰਜ ਪ੍ਰਕਾਸ਼ (ਤਿੰਨ ਭਾਗ)

ਆਦਿ

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ, ਸੰਮਤ ਨਾਨਕਸ਼ਾਹੀ ੫੫੪ ਅਪ੍ਰੈਲ 2022

ਜਿਲਦ ੬੬ (Vol. 66) ਅੰਕ ੧ (Issue 1)



## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ 'ਵੈਸਾਖ' ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ! ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸੱਚਾਈ ਨੂੰ ਵੀ ਮਨੁੱਖ ਨੇ ਵਿਸਾਰਿਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉੱਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ। ■

ਸੰਪਾਦਕੀ...

# ਸਿੱਖ ਜਗਤ ਦੇ ਮਹਾਨ ਇਤਿਹਾਸਕਾਰ : ਗਿਆਨੀ ਗਿਆਨ ਸਿੰਘ ਜੀ

*ਗਿਆਨੀ ਗਿਆਨ ਸਿੰਘ ਜੀ ਦਾ ਨਾਮ ਸਿੱਖ ਇਤਿਹਾਸਕਾਰਾਂ ਦੀ ਮੂਹਰਲੀ ਕਤਾਰ ਵਿਚ ਦਰਜ ਹੈ। ਸਿੱਖ ਅਕਾਦਮਿਕ ਜਗਤ ਵਿਚ ਗਿਆਨੀ ਜੀ ਬੜੀ ਸਤਿਕਾਰਤ ਸ਼ਖ਼ਸੀਅਤ ਹਨ। ਪਰਉਪਕਾਰ ਨਾਲ ਭਰਪੂਰ ਸ਼ਹੀਦੀਆਂ ਭਰੇ ਲਹੂ ਭਿੱਜੇ ਸਿੱਖ ਇਤਿਹਾਸ ਨੂੰ ਕਲਮ-ਬੰਦ ਕਰ ਕੇ ਅਗਲੀਆਂ ਪੀੜ੍ਹੀਆਂ ਤਕ ਪੁੱਜਦਾ ਕਰਨ ਵਾਲੇ ਇਨ੍ਹਾਂ ਵਡੇਰਿਆਂ ਦਾ ਜਿੰਨਾ ਵੀ ਸਤਿਕਾਰ ਕੀਤਾ ਜਾਵੇ ਥੋੜਾ ਹੈ। ਗਿਆਨੀ ਗਿਆਨ ਸਿੰਘ ਜੀ ਦਾ ਗੁਰਬਤ ਅਤੇ ਦੁਸ਼ਵਾਰੀਆਂ ਭਰਿਆ ਜੀਵਨ ਪੜ੍ਹ ਕੇ ਤਾਂ ਸਾਡੇ ਮਨ ਅੰਦਰ ਹੋਰ ਵੀ ਸਤਿਕਾਰ ਵਧ ਜਾਂਦਾ ਹੈ ਕਿ ਕਿੰਨੀਆਂ ਅਥਾਹ ਘਾਲਣਾਵਾਂ ਘਾਲ ਕੇ ਗਿਆਨੀ ਜੀ ਨੇ ਕਿੰਨਾ ਵੱਡਾ ਸਾਹਿਤਕ ਖ਼ਜ਼ਾਨਾ ਪੰਥ ਦੀ ਝੋਲੀ ਵਿਚ ਪਾਇਆ ਹੈ।*

*ਗਿਆਨੀ ਜੀ ਪਰਿਵਾਰਕ ਗ਼ਰੀਬੀ ਕਾਰਨ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਗਏ ਪਰ ਲੜਾਈ ਵਿਚ ਇਕ ਲੱਤ ਨਕਾਰਾ ਹੋ ਜਾਣ ਕਾਰਨ ਉਨ੍ਹਾਂ ਨੂੰ ਨੌਕਰੀ ਛੱਡਣੀ ਪਈ। ਅਸਲ ਵਿਚ ਸਾਡੇ ਜੀਵਨ ਦੀ ਹਰੇਕ ਘਟਨਾ ਸਾਡੇ ਭਲੇ ਲਈ ਅਕਾਲ ਪੁਰਖ ਦੁਆਰਾ ਯੋਜਨਾਬੱਧ ਹੁੰਦੀ ਹੈ। ਅਸੀਂ ਪੱਛਮ ਵੱਲ ਜਾਣ ਦੇ ਆਪਣੇ ਫੈਸਲੇ ਨੂੰ ਦਰੁਸਤ ਸਮਝ ਬੈਠਦੇ ਹਾਂ ਪਰ ਅਕਾਲ ਪੁਰਖ ਦੁਆਰਾ ਸਾਨੂੰ ਪੂਰਬ ਵੱਲ ਲੈ ਜਾਣਾ ਹੀ ਅਸਲ ਵਿਚ ਸਾਡੇ ਹਿੱਤ ਵਿਚ ਹੁੰਦਾ ਹੈ। ਇਸ ਪ੍ਰਥਾਇ ਗੁਰਬਾਣੀ ਦਾ ਫੁਰਮਾਨ ਹੈ :*

***-ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥***

***(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੬)***

***-ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥***

***(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੨)***

*ਸ਼ਾਇਦ ਅਕਾਲ ਪੁਰਖ ਵੱਲੋਂ ਥਾਪੇ ਗਏ ਸਿੱਖ ਇਤਿਹਾਸ ਲਿਖਣ ਦੇ ਮਿਸ਼ਨ ਨੂੰ ਪੂਰਿਆਂ ਕਰਨ ਲਈ ਗਿਆਨੀ ਜੀ ਦੀ ਲੱਤ ਦਾ ਨਕਾਰਾ ਹੋਣਾ ਮਹਿਜ਼ ਇਕ ਬਹਾਨਾ ਹੀ ਬਣਿਆ ਹੋਵੇ। ਜੰਗ ਵਿਚ ਲੜਨ ਵਾਲੇ ਸੂਰਮੇ ਤਾਂ ਹੋਰ ਵੀ ਹੋਣਗੇ ਪਰ ਜਿਹੜਾ ਕਲਮੀ ਸੂਰਮੇ ਵਾਲਾ ਮਿਸ਼ਨ ਗਿਆਨੀ ਜੀ ਨੇ ਸਰ ਕਰ ਵਿਖਾਇਆ ਉਹ ਹਰੇਕ ਦੇ ਵੱਸ ਦੀ ਗੱਲ ਨਹੀਂ।*

*ਗਿਆਨੀ ਜੀ ਨੇ ਦੇਸ਼ ਭਰ ਵਿਚ ਧਾਰਮਿਕ ਅਤੇ ਇਤਿਹਾਸਿਕ ਸਥਾਨਾਂ*

*ਦੀਆਂ ਲੰਮੀਆਂ ਯਾਤਰਾਵਾਂ ਕੀਤੀਆਂ। ਇਤਿਹਾਸ ਨੂੰ ਵਾਚਿਆ ਅਤੇ ਪੰਜ਼ੀ ਦੇ ਕਰੀਬ ਰਚਨਾਵਾਂ ਲਿਖ ਕੇ ਸਿੱਖ ਪੰਥ ਦੀ ਝੋਲੀ ਵਿਚ ਪਾਈਆਂ। ਗਿਆਨੀ ਜੀ ਦੀਆਂ ਰਚਨਾਵਾਂ ਨੂੰ ਸਧਾਰਨ ਪਾਠਕ ਤੋਂ ਲੈ ਕੇ ਕਥਾਕਾਰਾਂ ਅਤੇ ਅਕਾਦਮਿਕ ਜਗਤ ਵਿਚ ਖੋਜਾਰਥੀਆਂ/ਵਿਦਵਾਨਾਂ ਦੁਆਰਾ ਹਵਾਲੇ ਵਜੋਂ ਵਰਤਿਆ ਜਾਂਦਾ ਹੈ।*

*ਇਸ ਵਰ੍ਹੇ ਅਪ੍ਰੈਲ ਮਹੀਨੇ ਗਿਆਨੀ ਗਿਆਨੀ ਸਿੰਘ ਜੀ ਦਾ ੨੦੦-ਸਾਲਾ ਜਨਮ ਦਿਨ ਆ ਰਿਹਾ ਹੈ। ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹਮੇਸ਼ਾ ਹੀ ਵਿਦਵਾਨਾਂ ਇਤਿਹਾਸਕਾਰਾਂ ਦੀ ਕਦਰਦਾਨ ਰਹੀ ਹੈ। ਧਰਮ ਪ੍ਰਚਾਰ ਕਮੇਟੀ ਦੁਆਰਾ ਅਪ੍ਰੈਲ ੨੦੨੨ ਦਾ 'ਗੁਰਮਤਿ ਪ੍ਰਕਾਸ਼' ਦਾ ਹਥਲਾ ਅੰਕ 'ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਅਤੇ ਰਚਨਾਵਾਂ' ਬਾਰੇ ਵਿਸ਼ੇਸ਼ ਅੰਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਵਿਸ਼ੇਸ਼ ਅੰਕ ਲਈ ਵੱਖ-ਵੱਖ ਵਿਦਵਾਨਾਂ ਪਾਸੋਂ ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਅਤੇ ਰਚਨਾਵਾਂ ਬਾਰੇ ਖੋਜ-ਭਰਪੂਰ ਲੇਖ ਲਿਖਵਾ ਕੇ ਪ੍ਰਕਾਸ਼ਿਤ ਕੀਤੇ ਗਏ ਹਨ। ਇਨ੍ਹਾਂ ਲੇਖਾਂ ਵਿਚ ਗਿਆਨੀ ਜੀ ਦੇ ਜੀਵਨ ਬਾਰੇ ਆਏ ਦੁਹਰਾਓ ਨੂੰ ਘੱਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਤੋਂ ਇਲਾਵਾ ਗਿਆਨੀ ਜੀ ਦੁਆਰਾ ਦਿੱਤੇ ਗਏ ਤੱਥ/ ਹਵਾਲੇ ਆਦਿ ਇਤਿਹਾਸ ਵਿਚ ਸਮੇਟੇ ਉਹ ਵਡਮੁੱਲੇ ਬਚਨ/ਸ੍ਰੋਤ ਹਨ ਜਿਨ੍ਹਾਂ ਤੋਂ ਖੋਜ ਕਰਨ ਦੀਆਂ ਕਈ ਹੋਰ ਸੰਭਾਵਨਾਵਾਂ ਵੀ ਪੈਦਾ ਹੋਣਗੀਆਂ ਜਿਨ੍ਹਾਂ ਨੂੰ ਵੱਖ-ਵੱਖ ਲੇਖਕਾਂ ਨੇ ਕਲਮ-ਬੰਦ ਕੀਤਾ ਹੈ। ਆਸ ਹੈ ਕਿ ਇਹ ਵਿਸ਼ੇਸ਼ ਅੰਕ ਸਧਾਰਨ ਪਾਠਕ ਤੋਂ ਲੈ ਕੇ ਵਿਦਿਆਰਥੀਆਂ, ਖੋਜਾਰਥੀਆਂ ਅਤੇ ਵਿਦਵਾਨਾਂ ਲਈ ਲਾਹੇਵੰਦਾ ਹੋਵੇਗਾ।*

***-ਸਤਵਿੰਦਰ ਸਿੰਘ ਫੂਲਪੁਰ***

***ਮੋ. +੯੧੯੯੧੪੪-੧੯੪੯੪੩੨***

# ਗਿਆਨੀ ਗਿਆਨ ਸਿੰਘ : ਜੀਵਨ ਅਤੇ ਰਚਨਾ

*-ਸ੍ਰੀ ਰਾਜਿੰਦਰ ਵਰਮਾ**

ਸਿੱਖ ਇਤਿਹਾਸ ਨੂੰ ਕਾਨੀਬੱਧ ਕਰਨ ਵਿਚ ਬਹੁਤ ਸਾਰੇ ਸਿੱਖ ਵਾਰਤਕਾਰਾਂ ਦਾ ਯੋਗਦਾਨ ਰਿਹਾ ਹੈ ਜਿਨ੍ਹਾਂ ਨੇ ਸਾਨੂੰ ਵਡਮੁੱਲਾ ਸਿੱਖ ਇਤਿਹਾਸ ਦਿੱਤਾ ਹੈ। ਉਨ੍ਹਾਂ ਦੀ ਇਸ ਮਹਾਨ ਦੇਣ ਨੂੰ ਕਦੀ ਵੀ ਭੁਲਾਇਆ ਨਹੀਂ ਜਾਵੇਗਾ। ਭਾਈ ਸੰਤੋਖ ਸਿੰਘ, ਕੋਇਰ ਸਿੰਘ, ਮੈਕਾਲਿਫ ਆਦਿ ਇਤਿਹਾਸਕਾਰਾਂ ਦੀ ਜਦੋਂ ਗੱਲ ਹੁੰਦੀ ਹੈ ਤਾਂ ਇਨ੍ਹਾਂ ਦੇ ਨਾਲ ਹੀ ਗਿਆਨੀ ਗਿਆਨ ਸਿੰਘ ਜੀ ਦਾ ਨਾਂ ਵੀ ਸਾਹਮਣੇ ਆਉਂਦਾ ਹੈ ਜਿਨ੍ਹਾਂ ਦੀ ਸਿਰੜੀ ਮਿਹਨਤ ਸਦਕਾ ਸਿੱਖ ਇਤਿਹਾਸ ਸੰਭਾਲਿਆ ਗਿਆ ਹੈ।

ਇਸ ਮਹਾਨ ਇਤਿਹਾਸਕਾਰ ਦਾ ਜਨਮ ਵੈਸਾਖ ਸੁਦੀ ੩, ਸੰਮਤ ੧੮੭੯ ਬਿਕ੍ਰਮੀ, ਮੁਤਾਬਕ ੧੮੨੨ ਈ. ਨੂੰ ਪਿੰਡ ਲੌਂਗੋਵਾਲ (ਸੰਗਰੂਰ) ਵਿਖੇ ਪਿਤਾ ਭਾਗ ਸਿੰਘ ਜੀ ਅਤੇ ਮਾਤਾ ਦੇਸ ਕੌਰ ਜੀ ਦੀ ਕੁੱਖੋਂ ਹੋਇਆ। ਇਹ ਮਹਾਨ ਇਤਿਹਾਸਕਾਰ ਭਾਈ ਮਨੀ ਸਿੰਘ ਜੀ ਦੇ ਪੜਪੋਤੇ ਸਨ। ਸਪੱਸ਼ਟ ਹੈ ਕਿ ਗੁਰਮਤਿ ਦੀ ਗੁੜ੍ਹਤੀ ਇਨ੍ਹਾਂ ਨੂੰ ਪਰਵਾਰ ਵੱਲੋਂ ਹੀ ਪ੍ਰਾਪਤ ਹੋਈ। ਬਚਪਨ ਤੋਂ ਹੀ ਇਨ੍ਹਾਂ ਨੂੰ ਪੜ੍ਹਨ-ਲਿਖਣ ਦੀ ਚੇਟਕ ਲੱਗ ਗਈ ਸੀ। ਇਨ੍ਹਾਂ ਨੇ ਗੁਰਮੁਖੀ ਪਿੰਡ ਦੇ ਗ੍ਰੰਥੀ ਭਾਈ ਭੋਲਾ ਸਿੰਘ ਜੀ ਤੋਂ ਸਿੱਖੀ। ਇਨ੍ਹਾਂ ਬਚਪਨ ਤੋਂ ਹੀ ਗੁਰਬਾਣੀ ਦਾ ਅਧਿਐਨ ਸ਼ੁਰੂ ਕਰ ਦਿੱਤਾ ਸੀ।

ਇਨ੍ਹਾਂ ਨੇ 'ਪੰਥ ਪ੍ਰਕਾਸ਼' ਦੀ ਰਚਨਾ ਜਿਸ ਵਿਚ ਵਡਮੁੱਲਾ ਸਿੱਖ ਇਤਿਹਾਸ ਸਮੋਇਆ ਹੋਇਆ ਹੈ। ਇਨ੍ਹਾਂ ਦਾ ਪਰਵਾਰਿਕ ਪਿਛੋਕੜ ਪ੍ਰਿਥਵੀ ਰਾਜ ਚੌਹਾਨ ਨਾਲ ਮਿਲਦਾ ਹੈ ਜਿਨ੍ਹਾਂ ਦਿੱਲੀ ਅਤੇ ਆਗਰੇ ਉੱਤੇ ਰਾਜ ਕੀਤਾ ਸੀ। ਪਿਥੌਰਾ, ਪ੍ਰਿਥਵੀ ਰਾਜ ਦਾ ਭਰਾ ਸੀ। ਇਸ ਤੱਥ ਦਾ ਜ਼ਿਕਰ 'ਪੰਥ ਪ੍ਰਕਾਸ਼' 'ਚ ਮਿਲਦਾ ਹੈ। ਜਦੋਂ ਧਾੜਵੀਆਂ ਨੇ ਹਮਲਾ ਕੀਤਾ ਤਾਂ ਦੋਹਾਂ ਭਰਾਵਾਂ ਨੇ ਧਾੜਵੀ ਫੌਜ ਦਾ ਡਟ ਕੇ ਮੁਕਾਬਲਾ ਕੀਤਾ। 'ਪੰਥ ਪ੍ਰਕਾਸ਼' ਵਿਚ ਇਸ ਗੱਲ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਇੰਵ ਕੀਤਾ ਹੈ:

*"ਲੌਗ ਧਾੜਵੀ ਦੇਸੀ ਜੇਤੇ ਮਿਲ ਰਾਏ ਦੁਲੱਟਸੈ ਤੇਤੇ।*
*ਉਨ ਸੈ ਮਿਲ ਧਾੜੇ ਬਹੁ ਮਾਰੇ। ਦੌਲਤ ਹਾਸਲ ਕਰੀ ਅਪਾਰੇ।"*

ਉਨ੍ਹਾਂ ਬੀਰ ਦੁਲਟਾਂ ਦੀ ਸੰਤਾਨ ਦਾ ਹਵਾਲਾ ਇੰਵ ਦਿੱਤਾ ਹੈ :

*"ਸਾਤ ਪੂਤ ਦੁਲਟ ਕੇ ਥੀਏ। ਸ਼ੁਰ, ਧਾਰ, ਕੈਬੋ ਬਨ, ਲੀਏ,*

---

**#੩੨੬, ਗੁਰੂ ਗੋਬਿੰਦ ਸਿੰਘ ਨਗਰ, ਗਲੀ ਨੰ ੮/੬, ਨਿਊ ਸ਼ਿਮਲਾਪੁਰੀ, ਲੁਧਿਆਣਾ- ੧੪੧੦੦੩; ਮੋ. ੯੯੧੪੨-੨੧੯੧੦*

*ਲੌਂਗੋ ਰਾਜਾ ਰਾਣੀ, ਬਡਿਆਣੀ। ਰਾਇ ਨਾਮ ਪ੍ਰਗਟੇ ਬਡਜਾਣੀ। "*

*ਚੱਠੇ ਉਪਲੀ, ਕੈਂਬੋਵਾਲ, ਲੌਂਗੋ ਵਾਲਦਿਕ ਬਹੁ ਕਾਲ।*

ਲੌਂਗੋਵਾਲ ਅਤੇ ਕੈਂਬੋਵਾਲ ਆਦਿ ਪਿੰਡ ਦੂਲਟਾਂ ਵੱਲੋਂ ਵਸਾਏ ਗਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਾਲਵੇ ਦੀ ਯਾਤਰਾ ਦੌਰਾਨ ਇਨਾਂ ਪਿੰਡਾਂ ਵਿਚ ਚਰਨ ਪਾਏ। ਇਹੋ ਕਾਰਨ ਬਣਿਆ ਕਿ ਬਹੁਤ ਸਾਰੇ ਦੂਲਟ ਸਿੰਘ ਸਜ ਗਏ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੰਗਾਂ ਵਿਚ ਹਿੱਸਾ ਵੀ ਲਿਆ। ਅਬਦਾਲੀ ਦੇ ਹਮਲੇ ਸਮੇਂ ਪਿੰਡ ਕੈਂਬੋਵਾਲ ਅਤੇ ਲੌਂਗੋਵਾਲ ਤਬਾਹ ਹੋ ਗਏ ਸਨ ਜਿਨ੍ਹਾਂ ਨੂੰ ਦੂਲਟਾਂ ਨੇ ਮੁੜ ਆਬਾਦ ਕੀਤਾ।

ਗਿਆਨੀ ਗਿਆਨ ਸਿੰਘ ਜੀ ਭਾਈ ਮਨੀ ਸਿੰਘ ਜੀ ਦੀ ਪੰਜਵੀਂ ਪੀੜ੍ਹੀ ਵਿੱਚੋਂ ਸਨ ਜਿਨ੍ਹਾਂ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਜ਼ਿਕਰ ਆਪਣੀ ਪੁਸਤਕ 'ਤਵਾਰੀਖ ਗੁਰੂ ਖਾਲਸਾ' ਵਿਚ ਕੀਤਾ ਹੈ। ਇਹ ਚਾਰ ਭਰਾ ਸਨ। ਇਨ੍ਹਾਂ ਦੀਆਂ ਕ੍ਰਿਤਾਂ 'ਪੰਥ ਪ੍ਰਕਾਸ਼' 'ਤਵਾਰੀਖ ਗੁਰੂ ਖਾਲਸਾ', 'ਗੁਰਧਾਮ ਸੰਗ੍ਰਹ' ਅਤੇ ਰਿਪੁਦਮਨ ਪ੍ਰਕਾਸ਼ ਹਨ। ਇਨ੍ਹਾਂ ਨੇ ਬਚਪਨ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਸਾਹਿਬ, ਵਾਰਾਂ, ਕਬਿੱਤ ਸਵੱਯੇ ਭਾਈ ਗੁਰਦਾਸ ਜੀ ਅਤੇ ਹਨੂੰਮਾਨ ਨਾਟਕ ਆਦਿ ਦਾ ਅਧਿਐਨ ਕਰ ਲਿਆ ਸੀ। ਸੁਰੀਲੀ ਅਵਾਜ਼ ਸਦਕਾ ਇਹ ਛੇਤੀ ਹੀ ਚੰਗੇ ਬੁਲਾਰੇ ਸਿੱਧ ਹੋਏ। ਇਹ ੧੩ ਕੁ ਵਰ੍ਹਿਆਂ ਦੀ ਉਮਰ ਦੇ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਪਾਠ ਸੁਣਾਉਣ ਦੀ ਸੇਵਾ ਕਰਨ ਲੱਗੇ ਪ੍ਰੰਤੂ ਜਦੋਂ ਮਹਾਰਾਜਾ ਰਣਜੀਤ ਸਿੰਘ ਜੀ ਮੌਤ ਹੋਈ ਤਾਂ ਇਹ ਵਾਪਸ ਪਿੰਡ ਲੌਂਗੋਵਾਲ ਆ ਗਏ। ਕੁਝ ਸਮਾਂ ਘਰ ਕੰਮ ਕੀਤਾ ਤੇ ਫਿਰ ਇਹ ਪਟਿਆਲਾ ਆ ਕੇ ਮਹਾਰਾਜਾ ਕਰਮ ਸਿੰਘ ਕੋਲ ਤਹਿਸੀਲ ਦੀ ਨੌਕਰੀ ਕਰਨ ਲੱਗ ਪਏ। ਮਹਾਰਾਜਾ ਸਰੂਪ ਸਿੰਘ ਦਾ ਬਾਗੜੀਆਂ ਨਾਲ ਯੁੱਧ ਹੋਇਆ ਜਿਸ ਦੀ ਵਾਰ ਅੱਜ ਤਕ ਗਾਈ ਜਾਂਦੀ ਹੈ:

*ਸਰੂਪੇ ਤੇ ਸਰੂਪੇ ਰੇ*

*ਤੇਰੇ ਮਹਿਲੋਂ ਮੇਂ ਪੜਗੇ ਹੂਕੇ ਰੇ।*

ਉਨ੍ਹਾਂ ਨੇ ਆਪਣੀ ਸਿਹਤ ਦਾ ਜ਼ਿਕਰ 'ਗੁਰਧਾਮ ਸੰਗ੍ਰਹ' ਪੁਸਤਕ 'ਚ ਇੰਵ ਕੀਤਾ ਹੈ :

*ਅਠਾਰ ਸੌ ਅਠਾਨਵੇਂ ਪਟਿਆਲੇ ਨ੍ਰਿਪਕੇਰ।*

*ਅਸਵਾਰੇ ਮੇਂ ਨੌਕਰੀ ਕੀਨੀ ਹੋਏ ਦਲੇਰ।*

ਜਦੋਂ ਗਿਆਨੀ ਜੀ ਨੇ ਮਹਾਰਾਜਾ ਨਰਿੰਦਰ ਸਿੰਘ ਦੇ ਸਾਹਮਣੇ ਗੁਰਬਾਣੀ ਪੜ੍ਹੀ ਤਾਂ ਉਨ੍ਹਾਂ ਤਿੰਨ ਰੁਪਏ ਮਹੀਨਾ ਦੀ ਨੌਕਰੀ ਉੱਤੇ ਰੱਖ ਲਿਆ। ਆਪਣੀ ਲਿਖਣ ਪ੍ਰਕਿਰਿਆ ਦਾ ਜ਼ਿਕਰ ਉਨ੍ਹਾਂ ਇਸ ਤਰ੍ਹਾਂ ਕੀਤਾ ਹੈ :

*ਬਾਕੀ ਸਫ਼ਾ 18 'ਤੇ*

# ਗਿਆਨੀ ਗਿਆਨ ਸਿੰਘ ਸੰਬੰਧੀ ਹੋਈ ਖੋਜ

*-ਡਾ. ਧਰਮ ਸਿੰਘ**

ਸਿੱਖ ਇਤਿਹਾਸਕਾਰੀ ਵਿਚ ਗਿਆਨੀ ਗਿਆਨ ਸਿੰਘ ਦਾ ਨਾਂ ਬੜੇ ਆਦਰ ਸਹਿਤ ਲਿਆ ਜਾਂਦਾ ਹੈ। ਭਾਈ ਰਤਨ ਸਿੰਘ ਭੰਗੂ ਦੇ 'ਪ੍ਰਾਚੀਨ ਪੰਥ ਪ੍ਰਕਾਸ਼' ਅਤੇ ਮਹਾਂਕਵੀ ਭਾਈ ਸੰਤੋਖ ਸਿੰਘ ਦੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਤੋਂ ਤੀਜੇ ਨੰਬਰ 'ਤੇ ਗਿ. ਗਿਆਨ ਸਿੰਘ ਦਾ ਨਾਂ ਲਿਆ ਜਾ ਸਕਦਾ ਹੈ। ਬੇਸ਼ੱਕ ਗਿਆਨੀ ਜੀ ਦੀ ਇਤਿਹਾਸਕਾਰੀ ਦਾ ਪ੍ਰੇਰਨਾ ਸਰੋਤ 'ਪ੍ਰਾਚੀਨ ਪੰਥ ਪ੍ਰਕਾਸ਼' ਹੈ ਜਿਸ ਦਾ ਜ਼ਿਕਰ ਉਨ੍ਹਾਂ ਸਵੈਕਥਨਾਂ ਵਿਚ ਵੀ ਕੀਤਾ ਹੈ, ਸ੍ਰੀ ਗੁਰੂ 'ਪੰਥ ਪ੍ਰਕਾਸ਼' ਉਸ ਗ੍ਰੰਥ ਨਾਲੋਂ ਵਧੇਰੇ ਵਿਸਤ੍ਰਿਤ ਹੈ ਅਤੇ ਵਿਸ਼ਾਲ ਵੀ। 'ਪ੍ਰਾਚੀਨ ਪੰਥ ਪ੍ਰਕਾਸ਼' ਅਠਾਰ੍ਹਵੀਂ ਸਦੀ ਦੇ ਇਤਿਹਾਸ ਬਾਰੇ ਹੀ ਵਧੇਰੇ ਰੋਸ਼ਨੀ ਪਾਉਂਦਾ ਹੈ ਪਰ ਗਿਆਨੀ ਗਿਆਨ ਸਿੰਘ ਦਾ ਇਤਿਹਾਸ ਇਸ ਤੋਂ ਅੱਗੇ ਚੱਲ ਕੇ ਉਨ੍ਹੀਵੀਂ ਸਦੀ ਪੂਰੀ ਦੀ ਪੂਰੀ ਅਤੇ ਵੀਹਵੀਂ ਸਦੀ ਦਾ ਕੁਝ ਹਿੱਸਾ ਵੀ ਆਪਣੇ ਵਿਚ ਸਮੋਂਦਾ ਹੈ। ਮਹਾਰਾਜਾ ਰਣਜੀਤ ਸਿੰਘ ਦਾ ਰਾਜਕਾਲ ਅਤੇ ਸਿੱਖ ਰਿਆਸਤਾਂ ਦਾ ਬਿਰਤਾਂਤ ਵੀ 'ਪੰਥ ਪ੍ਰਕਾਸ਼' ਵਿਚ ਦਰਜ ਹੈ।

ਪੰਜਾਬ ਵਿਚ ਛਾਪਾਖਾਨਾ ਲੱਗਣ ਤੋਂ ਬਾਅਦ ਗਿਆਨੀ ਜੀ ਦੀਆਂ ਦੋ ਰਚਨਾਵਾਂ 'ਸ੍ਰੀ ਗੁਰ ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਇੱਕ ਤੋਂ ਵੱਧ ਵਾਰ ਛਪੀਆਂ ਅਤੇ ਪੜ੍ਹੀਆਂ ਗਈਆਂ। ਸਸਤੇ ਮੁੱਲ ਉੱਪਰ ਉਪਲੱਬਧ ਭਾਸ਼ਾ ਵਿਭਾਗ ਵੱਲੋਂ ੧੯੭੦ ਈ. ਵਿਚ ਛਪੇ, ਸੰਸਕਰਣ ਨਾਲ 'ਪੰਥ ਪ੍ਰਕਾਸ਼' ਦੀ ਪਹੁੰਚ ਵਧੇਰੇ ਲੋਕਾਂ ਤਕ ਹੋ ਗਈ। ਪੱਛਮੀ ਵਿੱਦਿਆ ਦੇ ਪ੍ਰਭਾਵ ਅਧੀਨ ਜਦ ਇਤਿਹਾਸਕਾਰੀ ਦਾ ਨਵਾਂ ਮਾਡਲ ਸਾਹਮਣੇ ਆਇਆ ਤਾਂ ਇਤਿਹਾਸਕਾਰਾਂ ਦਾ ਬਿਆਨ ਇਸ ਮੁੱਲਵਾਨ ਗ੍ਰੰਥ ਵੱਲ ਗਿਆ। ਗਿਆਨੀ ਗਿਆਨ ਸਿੰਘ ਇਤਿਹਾਸਕਾਰ ਹੋਣ ਤੋਂ ਛੁੱਟ ਪੰਜਾਬੀ ਅਤੇ ਬ੍ਰਿਜ ਭਾਸ਼ਾ ਦੇ ਇਕ ਲੇਖਕ ਵੀ ਸਨ, ਇਸ ਲਈ ਪੰਜਾਬੀ ਵਿਦਵਾਨਾਂ ਅਤੇ ਸਾਹਿਤ ਇਤਿਹਾਸਕਾਰਾਂ ਦੀ ਨਜ਼ਰ ਵਿਚ ਵੀ ਉਹ ਪ੍ਰਵਾਨ ਚੜੇ। ਇਨ੍ਹਾਂ ਬਾਰੇ ਸਭ ਤੋਂ ਪਹਿਲੀ ਪੁਸਤਕ ਦਸੰਬਰ ੧੯੬੦ ਵਿਚ ਪੰਜਾਬੀ ਸਾਹਿਤ ਸਮੀਖਿਆ ਬੋਰਡ ਵੱਲੋਂ ਛਪ ਕੇ ਸਾਹਮਣੇ ਆਈ। ਹੁਣ ਤਕ ਗਿ. ਗਿਆਨ ਸਿੰਘ ਬਾਰੇ ਜੋ ਖੋਜਾਤਮਕ ਅਤੇ ਅਲੋਚਨਾਤਮਕ ਕਾਰਜ ਹੋਇਆ ਹੈ, ਉਹ ਇਸ ਤਰ੍ਹਾਂ ਹੈ :-

**੧.** ਗਿਆਨੀ ਗਿਆਨ ਸਿੰਘ : ਅਧਿਐਨ (ਦਸੰਬਰ ੧੯੬੦)
**੨.** ਸ੍ਰੀ ਗੁਰ ਪੰਥ ਪ੍ਰਕਾਸ਼ : (ਸੰਪਾ.) ਸਿੰਘ ਸਾਹਿਬ ਗਿ. ਕਿਰਪਾਲ ਸਿੰਘ (੧੯੭੭)
੩. ਗਿਆਨੀ ਗਿਆਨ ਸਿੰਘ : ਡਾ. ਭਗਤ ਸਿੰਘ (੧੯੭੮)

**#੧੧੦, ਰੋਜ਼ ਐਵੀਨਿਊ, ਰਾਮਤੀਰਥ ਰੋਡ, ਸ੍ਰੀ ਅੰਮ੍ਰਿਤਸਰ-੧੪੩੧੦੫; ਮੋ. +੯੧੯੮੮੮੯੩੯੮੦੮*

**੪.** ਸਿੰਘ ਸਭਾ ਪਤ੍ਰਿਕਾ ਦਾ ਗਿਆਨੀ ਗਿਆਨ ਸਿੰਘ ਵਿਸ਼ੇਸ਼ ਅੰਕ, ਜੂਨ ੧੯੭੯ ਅਤੇ ਜੁਲਾਈ ੧੯੭੯ ਈ. (ਦੋ ਭਾਗ)
**੫.** ਪੰਜਾਬੀ ਸਾਹਿਤ ਦੇ ਇਤਿਹਾਸ ਅਤੇ ਲੇਖਕ ਕੋਸ਼ ਆਦਿ।

ਗਿਆਨੀ ਗਿਆਨ ਸਿੰਘ ਬਾਰੇ ਪੰਜਾਬੀ ਸਾਹਿਤ ਸਮੀਖਿਆ ਬੋਰਡ ਵੱਲੋਂ ਦਸੰਬਰ ੧੯੬੦ ਈ. ਵਿਚ ਛਪੀ ਪੁਸਤਕ ਕਿਸੇ ਸੈਮੀਨਾਰ ਵਿਚ ਪੜ੍ਹੇ ਗਏ ਪਰਚਿਆਂ ਦਾ ਸੰਗ੍ਰਹਿ ਹੈ। ਸਭ ਤੋਂ ਪਹਿਲਾ ਯਤਨ ਹੋਣ ਕਰਕੇ ਇਸ ਪੁਸਤਕ ਦੀ ਸ਼ਲਾਘਾ ਕਰਨੀ ਬਣਦੀ ਹੈ ਕਿਉਂਕਿ ਇਹ ਆਉਣ ਵਾਲੇ ਖੋਜ ਕਾਰਜ ਦਾ ਆਧਾਰ ਬਣੀ। ਇਸ ਪੁਸਤਕ ਵਿਚ ਗਿਆਨੀ ਜੀ ਬਾਰੇ ਹੇਠ ਲਿਖੇ ਖੋਜ ਪੱਤਰ ਹਨ :-

**੧.** ਸ਼ਰਧਾ ਦੇ ਫੁੱਲ : ਵਿਦਿਆਲੰਕਾਰ ਤੇ ਗਿ. ਲਾਲ ਸਿੰਘ
**੨.** ਪ੍ਰਸਤਾਵਨਾ : ਕਿਰਪਾਲ ਸਿੰਘ ਕਸੇਲ
**੩.** ਗਿਆਨੀ ਗਿਆਨ ਸਿੰਘ ਤੇ ਸੰਪਰਦਾਵਾਂ : ਜਗਜੀਤ ਸਿੰਘ
**੪.** ਵੰਸ਼ ਪ੍ਰਣਾਲੀ : ਇੰਦਰ ਸਿੰਘ ਚੱਕਰਵਰਤੀ
**੫.** ਗਿਆਨੀ ਗਿਆਨ ਸਿੰਘ : ਜੀਵਨ -ਪ੍ਰੋ. ਕਿਰਪਾਲ ਸਿੰਘ
**੬.** ਇਤਿਹਾਸਕਾਰ ਗਿ. ਗਿਆਨ ਸਿੰਘ : ਨਿਰਮਲ ਅਖਾੜਾ
**੭.** ਗਿਆਨੀ ਜੀ ਦੀਆਂ ਲਿਖਤੀ ਯਾਦਗਾਰਾਂ : ਭਾਈ ਰਣਧੀਰ ਸਿੰਘ
**੮.** ਗਿਆਨੀ ਜੀ ਰਚਿਤ ਪੰਥ ਪ੍ਰਕਾਸ਼ : ਅਵਤਾਰ ਸਿੰਘ ਆਜ਼ਾਦ
**੯.** ਗਿਆਨੀ ਜੀ ਤੇ ਸ਼ਹੀਦ ਭੰਗੂ : ਸ. ਸ. ਅਮੋਲ
**੧੦.** ਗਿਆਨੀ ਜੀ ਦੀਆਂ ਹਿੰਦੀ ਰਚਨਾਵਾਂ : ਸ਼ਮਸ਼ੇਰ ਸਿੰਘ ਅਸ਼ੋਕ
**੧੧.** ਗਿਆਨੀ ਜੀ ਦੇ ਪੁਰਖੇ : ਪ੍ਰੋ. ਪ੍ਰੀਤਮ ਰਾਹੀ
**੧੨.** ਗਿਆਨੀ ਜੀ ਦੀ ਵਾਰਤਕ : ਪ੍ਰੋ. ਪਰਮਿੰਦਰ ਸਿੰਘ
**੧੩.** ਗਿਆਨੀ ਜੀ ਮੇਰੀ ਨਜ਼ਰ ਵਿਚ : ਈਸ਼ਰ ਸਿੰਘ ਅਟਾਰੀ

ਸਪੱਸ਼ਟ ਹੈ ਕਿ ਇਨ੍ਹਾਂ ਲੇਖਕਾਂ ਵਿਚ ਗਿ. ਗਿਆਨ ਸਿੰਘ ਦੀ ਸਿੱਖ ਇਤਿਹਾਸਕਾਰੀ ਅਤੇ ਇਕ ਲੇਖਕ ਵਜੋਂ ਉਨ੍ਹਾਂ ਦੇ ਸਾਹਿਤਕ ਯੋਗਦਾਨ ਦੀ ਚਰਚਾ ਹੈ। ਇਤਿਹਾਸਕਾਰੀ ਅਤੇ ਉਨ੍ਹਾਂ ਪ੍ਰਭਾਵ ਬਾਰੇ ਗਿ. ਲਾਲ ਸਿੰਘ ਨੇ ਲਿਖਿਆ ਹੈ, "ਗਿਆਨੀ ਜੀ ਦੀ ਅਣਥੱਕ ਘਾਲਣਾ ਪੂਰਨ ਤੌਰ 'ਤੇ ਸਫਲ ਹੋਈ ਅਤੇ ਇਨ੍ਹਾਂ ਤੋਂ ਪ੍ਰੇਰਨਾ ਲੈ ਕੇ ਸਰਦਾਰ ਕਰਮ ਸਿੰਘ (ਹਿਸਟੋਰੀਅਨ) ਬਾਵਾ ਪ੍ਰੇਮ ਸਿੰਘ ਹੋਤੀ, ਡਾਕਟਰ ਗੰਡਾ ਸਿੰਘ ਜੀ ਆਦਿ ਸੱਜਣ ਪੰਜਾਬ ਦੇ ਇਤਿਹਾਸ ਦੀ ਸੇਵਾ ਵਿਚ ਜੁੱਟ ਗਏ। ਅੱਜ ਪੰਜਾਬ ਦੇ ਇਤਿਹਾਸ ਦਾ ਮੁਹਾਂਦਰਾ ਨਿੱਖਰਦਾ ਜਾ ਰਿਹਾ ਹੈ। ਪ੍ਰਿੰ. ਸੀਤਾ ਰਾਮ ਕੋਹਲੀ ਤੇ ਡਾ. ਹਰੀ ਰਾਮ ਗੁਪਤਾ ਜੀ ਨੇ ਇਤਿਹਾਸ ਨੂੰ ਵਿਗਿਆਨਕ ਰੂਪ ਵਿਚ ਪੇਸ਼ ਕਰਨ ਦਾ ਸ਼ਲਾਘਾਯੋਗ ਉੱਦਮ ਕੀਤਾ ਹੈ।" (ਪੰਨਾ ੬, *ਸ਼ਰਧਾ ਦੇ ਫੁੱਲ*) ਸਾਹਿਤਕਾਰੀ ਬਾਰੇ ਕਿਰਪਾਲ ਸਿੰਘ ਕਸੇਲ ਨੇ ਲਿਖਿਆ ਹੈ, "ਗਿਆਨੀ ਗਿਆਨ ਸਿੰਘ ਜੀ ਪੰਜਾਬ ਦੇ

ਮਹਾਨ ਸਾਹਿਤਕਾਰ ਤੇ ਇਤਿਹਾਸਕਾਰ ਹੋ ਗੁਜ਼ਰੇ ਹਨ। ਆਪਣੀ ਸਾਰੀ ਜ਼ਿੰਦਗੀ ਹੀ ਉਨ੍ਹਾਂ ਨੇ ਦੇਸ਼ ਸੇਵਾ ਤੇ ਸਾਹਿਤ ਰਚਨਾ ਵਿਚ ਖਰਚ ਕੀਤੀ ਹੈ। ਉਨ੍ਹਾਂ ਦੀ ਮਹਾਨ ਰਚਨਾ 'ਪੰਥ ਪ੍ਰਕਾਸ਼' ਤੇ 'ਤਵਾਰੀਖ ਗੁਰੂ ਖਾਲਸਾ' ਨੇ ਅਣਗਿਣਤ ਲੋਕਾਂ ਨੂੰ ਪ੍ਰੇਰਨਾ ਤੇ ਗਿਆਨ ਦਿੱਤਾ ਹੈ। ਉਹ ਬ੍ਰਜ ਭਾਸ਼ਾ ਦੇ ਮਹਾਨ ਕਵੀ ਤੇ ਪੰਜਾਬੀ ਦੇ ਸਿਰਮੌਰ ਗੱਦਕਾਰ ਸਨ ਅਤੇ ਉਨ੍ਹਾਂ ਦੀ ਸਾਹਿਤਕ ਘਾਲਣਾ ਇਕ ਵੱਡੇ ਪਰਵਾਰ ਵਿਚ ਸਿੰਧੂ ਦੀ ਧਾਰਾ ਸਮਾਨ ਵਹਿੰਦੀ ਰਹੀ ਹੈ (ਪੰਨਾ 7)

'ਗਿਆਨੀ ਗਿਆਨ ਸਿੰਘ : ਅਧਿਐਨ' ਸੰਗ੍ਰਹਿ ਵਿਚ ਸਭ ਤੋਂ ਲੰਮਾ ਲੇਖ (ਛਪਿੰਜਾ ਪੰਨੇ) ਸੰਤ ਇੰਦਰ ਸਿੰਘ ਚੱਕਰਵਰਤੀ ਦਾ ਹੈ ਜੋ ਉਸ ਨੇ ਗਿਆਨੀ ਜੀ ਦੇ ਪੁੱਤਰ ਗਿ. ਹਮੀਰ ਸਿੰਘ ਪਾਸੋਂ ਸਮੱਗਰੀ ਪ੍ਰਾਪਤ ਕਰ ਕੇ ਲਿਖਿਆ। ਇਹੋ ਲੇਖ ਪਿੱਛੋਂ ਆਉਣ ਵਾਲੇ ਖੋਜਕਾਰਾਂ ਦੀ ਖੋਜ ਦਾ ਆਧਾਰ ਬਣਿਆ। ਭਾਈ ਰਣਧੀਰ ਸਿੰਘ ਦਾ ਲੇਖ ਵੀ ਦੂਜਾ ਵੱਡਾ ਲੇਖ ਹੈ। ਇਸ ਵਿਚ ਪਹਿਲੀ ਵਾਰ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੁਕੰਮਲ ਸੂਚੀ ਦਿੱਤੀ ਗਈ ਹੈ ਅਤੇ ਨਾਲ ਹੀ ਉਨ੍ਹਾਂ ਦਾ ਸੰਖੇਪ ਪਰਿਚਯ ਵੀ।

ਗਿਆਨੀ ਗਿਆਨ ਸਿੰਘ ਬਾਰੇ ਗੰਭੀਰਤਾ ਨਾਲ ਖੋਜ ਕਰਨ ਅਤੇ ਉਨ੍ਹਾਂ ਦੀ ਮਹਾਨ ਰਚਨਾ 'ਸ੍ਰੀ ਗੁਰ ਪੰਥ ਪ੍ਰਕਾਸ਼' ਨੂੰ ਵਿਧੀਵਤ ਅਤੇ ਆਲਮਾਨਾ ਢੰਗ ਨਾਲ ਸੰਪਾਦਿਤ ਕਰਨ ਦਾ ਸਭ ਤੋਂ ਪਹਿਲਾਂ ਫੁਰਨਾ ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਹੁਰਾਂ ਨੂੰ ਫੁਰਿਆ। ਉਨ੍ਹਾਂ ਨੇ ਗਿਆਨੀ ਜੀ ਦਾ ਜੀਵਨ ਬਿਰਤਾਂਤ ਲਿਖਣ ਲਈ ਸਭ ਤੋਂ ਪਹਿਲਾ ਕੰਮ ਤੱਥ ਇਕੱਤਰੀਕਰਣ ਦਾ ਕੀਤਾ। ਗਿ. ਗਿਆਨ ਸਿੰਘ ਦੀ ਬੰਸਾਵਲੀ, ਭਾਰਤ ਭਰ ਵਿਚ ਉਨ੍ਹਾਂ ਦਾ ਭ੍ਰਮਣ ਅਤੇ ਉਨ੍ਹਾਂ ਦੀਆਂ ਲਿਖਤਾਂ ਦਾ ਵੇਰਵਾ ਇੱਕ ਥਾਂ ਇਕੱਠਾ ਕੀਤਾ ਤੇ ਸਾਲ ੧੯੬੬ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਜਾਰੀ ਪੱਤਰ 'ਗੁਰਮਤਿ ਪ੍ਰਕਾਸ਼' ਦੇ ਵੱਖ-ਵੱਖ ਅੰਕਾਂ ਵਿਚ ਛੇ ਲੇਖ ਲਿਖੇ। ਏਹੋ ਲੇਖ ਜਾਂ ਸਮੱਗਰੀ ਮਗਰੋਂ 'ਸ੍ਰੀ ਗੁਰ ਪੰਥ ਪ੍ਰਕਾਸ਼' ਦੀ ਸੰਪਾਦਨਾ ਵੱਲੋਂ ਇਸ ਦੀ ਪ੍ਰਸਤਾਵਨਾ ਲਿਖਣ ਦੇ ਕੰਮ ਆਈ।

'ਸ੍ਰੀ ਗੁਰ ਪੰਥ ਪ੍ਰਕਾਸ਼' ਕਿਉਂਕਿ ਪੰਜਾਬੀ ਰਲੀ ਬ੍ਰਜ ਭਾਸ਼ਾ ਵਿਚ ਹੈ, ਇਸ ਲਈ ਇਸ ਨੂੰ ਸੁਖੈਨ ਤਰੀਕੇ ਨਾਲ, ਅਰਥਾਂ ਸਮੇਤ ਸਮਝਣ ਲਈ, ਸਭ ਤੋਂ ਪਹਿਲਾ ਤਰੱਦਦ ਗਿਆਨੀ ਕਿਰਪਾਲ ਸਿੰਘ ਹੁਰਾਂ ਨੇ ਕੀਤਾ ਜਿਸ ਦੀ ਪ੍ਰਸੰਸਾ ਉਸ ਦੇ ਸਮਕਾਲੀਆਂ ਨੇ ਵੀ ਕੀਤੀ। ਡਾ. ਪਿਆਰ ਸਿੰਘ ਇਸ ਦੀ ਭੂਮਿਕਾ ਵਿਚ ਲਿਖਦੇ ਹਨ, "ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੇ ਬੜੀ ਮਿਹਨਤ ਨਾਲ ਟਿੱਪਣੀਆਂ ਤੇ ਪ੍ਰਯਾਵਾਂ ਸਹਿਤ ਥਾਉ ਥਾਈਂ ਕਈ ਕਠਿਨ ਸ਼ਬਦਾਂ ਦੇ ਅਰਥ ਤੇ ਗੁੰਝਲਾਂ ਖੋਲਣ ਵਾਲੀਆਂ ਟਿੱਪਣੀਆਂ ਦਿੱਤੀਆਂ ਹਨ ਅਤੇ ਇਸ ਦਾ ਪਾਠ ਗਿਆਨੀ ਗਿਆਨ ਸਿੰਘ ਦੀਆਂ ਹੋਰ ਰਚਨਾਵਾਂ ਨਾਲ ਮੇਲ ਕੇ ਤਿਆਰ ਕੀਤਾ ਹੈ। ਇਸ ਯਤਨ

ਵਿਚ ਇਨ੍ਹਾਂ ਅਸਲੀ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਉਨ੍ਹਾਂ ਵਾਧੇ-ਘਾਟਿਆਂ ਨੂੰ ਵੀ ਉਘਾੜਿਆ ਹੈ। ਇਸ ਪ੍ਰਕਾਰ ਇਹ ਸੰਸਕਰਣ ਬੜਾ ਪ੍ਰਮਾਣਿਕ ਤੇ ਲਾਭਦਾਇਕ ਬਣ ਗਿਆ ਹੈ। ਆਪਣੇ ਇਸ ਸੰਵਾਰੇ ਹੋਏ ਰੂਪ ਵਿਚ ਇਹ ਪੁਸਤਕ ਭਾਈ ਵੀਰ ਦੁਆਰਾ ਸੰਪਾਦਿਤ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਮੁਕਾਬਲੇ ਦੀ ਚੀਜ਼ ਬਣ ਗਈ ਹੈ।" ਏਸੇ ਤਰ੍ਹਾਂ ਇਸ ਗ੍ਰੰਥ ਦੀ ਹੀ ਭੂਮਿਕਾ ਵਿਚ ਸ਼ਮਸ਼ੇਰ ਸਿੰਘ ਅਸ਼ੋਕ ਹੁਰਾਂ ਲਿਖਿਆ ਹੈ, "ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੇ ਬੜੇ ਜਤਨਾਂ ਨਾਲ ਪੁਰਾਤਨ ਪ੍ਰਤੀਆਂ ਦਾ ਮਿਲਾਨ ਕਰ ਕੇ ਪਹਿਲਾਂ ਇਸ ਮਹਾਨ ਗ੍ਰੰਥ ਦੀ ਇਸ ਕਮੀ ਨੂੰ ਮਹਿਸੂਸਿਆ ਤੇ ਫੇਰ ਇਕ ਅਦੁੱਤੀ ਹਿੰਮਤ ਤੇ ਦਲੇਰੀ ਨਾਲ ਜਤਨ ਕਰ ਕੇ ਇਸ ਦਾ ਸੰਪਾਦਨ ਬੜੇ ਸੁਚੱਜੇ ਢੰਗ ਨਾਲ ਕੀਤਾ ਹੈ। ਪੁਸਤਕ ਦੀ ਪ੍ਰਸਤਾਵਨਾ ਵਿਚ ਗਿ. ਗਿਆਨ ਸਿੰਘ ਜੀ ਨੇ ਇਨ੍ਹਾਂ ਸਾਰੇ ਹੀ ਸਾਹਿਤਕ ਪੱਖਾਂ ਉੱਤੇ ਬੜੀ ਦਿਲਚਸਪ ਅਤੇ ਨਰੋਈ ਜਾਣਕਾਰੀ ਦਿੱਤੀ ਹੈ।" (ਪੰਨਾ ੬)

ਕਿਸੇ ਵੀ ਸੰਪਾਦਿਤ ਗ੍ਰੰਥ ਦੀ ਭੂਮਿਕਾ ਹੀ ਅਸਲ ਵਿਚ ਉਸ ਗ੍ਰੰਥ ਅਤੇ ਗ੍ਰੰਥਕਾਰ ਉੱਪਰ ਹੋਈ ਖੋਜ ਦਾ ਨਿਚੋੜ ਹੁੰਦਾ ਹੈ। ਸੰਪਾਦਕ ਗਿ. ਕਿਰਪਾਲ ਸਿੰਘ ਨੇ ਪੰਜਾਂ ਜਿਲਦਾਂ ਵਿੱਚੋਂ ਇਕ ਪੂਰੀ ਦੀ ਪੂਰੀ ਜਿਲਦ, ਤਕਰੀਬਨ ਢਾਈ ਸੌ ਸਫੇ, ਇਸ ਗ੍ਰੰਥ ਦੀ ਪ੍ਰਸਤਾਵਨਾ ਨੂੰ ਸਮਰਪਿਤ ਕੀਤੀ ਹੈ। ਪ੍ਰਸਤਾਵਨਾ ਵਿਚ ਉਨ੍ਹਾਂ ਆਪਣੇ ਸੰਪਾਦਕੀ ਤਰੱਦਦ ਸੰਬੰਧੀ ਵਿਸਥਾਰ ਵਿਚ ਲਿਖਿਆ ਹੈ ਕਿ ਇਸ ਗ੍ਰੰਥ ਦੀ ਸੰਪਾਦਨ ਵਿਚ ਉਨ੍ਹਾਂ ਕੀ ਕੀ ਮੁੱਖ ਰੱਖਿਆ ਹੈ। ਉਨ੍ਹਾਂ ਦਾ ਕਹਿਣਾ ਹੈ, "ਪ੍ਰਸਤਾਵਨਾ ਲਿਖਣ ਲਈ 'ਸ੍ਰੀ ਗੁਰ ਪੰਥ ਪ੍ਰਕਾਸ਼' ਦੀ ਸੰਪਾਦਨਾ ਦਾ ਸੰਕਲਪ, ਸਾਡੇ ਵੱਲੋਂ ਕੀਤੇ ਗਏ ਵਾਧਿਆਂ ਆਦਿ ਵਿਸ਼ਿਆਂ 'ਤੇ ਖੋਜ ਇਕੱਠੀ ਕੀਤੀ ਗਈ ਹੈ। ਮੁੱਖ ਬੰਧ ਵਿਚ ਇਤਿਹਾਸ, ਸਿੱਖ ਧਰਮ ਵਿਚ ਇਤਿਹਾਸ, ਇਤਿਹਾਸ ਦੀਆਂ ਕਿਸਮਾਂ, 'ਸ੍ਰੀ ਗੁਰ ਪੰਥ ਪ੍ਰਕਾਸ਼' ਕਿਸ ਕਿਸਮ ਦਾ ਇਤਿਹਾਸ ਹੈ। ਇਸ ਦੇ ਸੋਮੇ, ਗ੍ਰੰਥ ਰਚਨਾ ਵਿਚ ਈਮਾਨਦਾਰੀ ਆਦਿ ਲੇਖ ਸ਼ਾਮਲ ਹਨ। ਗਿਆਨ ਜੀ ਦੇ ਜੀਵਨ ਵਿਚ ਵੰਸ਼ ਪਰੰਪਰਾ, ਜਨਮ ਨਗਰ, ਜਨਮ, ਬਚਪਨ, ਨੌਕਰੀ, ਸਾਧੂ ਬਣਨਾ ਤੇ ਭਾਰਤ ਭਰ ਦੀਆਂ ਯਾਤਰਾਵਾਂ ਦਾ ਵੇਰਵਾ ਦਰਜ ਹੈ। ਪੁਸਤਕਾਂ ਦੀ ਰਚਨਾ ਤੇ ਉਨ੍ਹਾਂ ਬਾਰੇ ਹੁਣ ਤਕ ਦੀ ਜਾਣਕਾਰੀ ਇਕੱਠਾ ਕੀਤੀ ਗਈ ਹੈ। ਗਿਆਨੀ ਜੀ ਦੀ ਕਾਵਿ ਕਲਾ ਦੇ ਸਿਰਲੇਖ ਹੇਠ ਬੋਲੀ, ਛੰਦ, ਅਲੰਕਾਰ, ਰਸ ਵਿਸ਼ੇਸ਼ ਚਮਤਕਾਰ ਤੇ ਆਮ ਵਾਕਫੀਅਤ ਆਦਿ ਪੱਖਾਂ ਤੋਂ ਕਾਵਿ ਨਮੂਨੇ ਦੇ ਕੇ ਕਾਵਿ ਕਲਾ ਦੇ ਪੱਖ ਨੂੰ ਉਜਾਗਰ ਕੀਤਾ ਹੈ।" (ਪੰਨਾ ੯)

ਉਂਞ ਤਾਂ ਇਸ ਸਵੈਕਥਨ ਵਿਚ ਹੀ ਸਪੱਸ਼ਟ ਹੈ ਕਿ ਗਿਆਨੀ ਜੀ ਨੇ ਇਸ ਗ੍ਰੰਥ ਅਤੇ ਗ੍ਰੰਥਕਾਰ ਬਾਰੇ ਕਿਸ ਤਰ੍ਹਾਂ ਦੀ ਖੋਜ ਕੀਤੀ ਹੈ ਪਰ ਪਾਠਕਾਂ ਦੀ ਦਿਲਚਸਪੀ ਲਈ ਇਹ ਦੱਸਣਾ ਬਣਦਾ ਹੈ ਕਿ ਗਿਆਨੀ ਕਿਰਪਾਲ ਸਿੰਘ ਦੇ ਇਸ ਗ੍ਰੰਥ ਨੂੰ ਸਭ ਤੋਂ ਪਹਿਲਾਂ ਛੇ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ ਸੀ ਜਿਸ ਵਿਚ ਇਕ ਜਿਲਦ

ਪ੍ਰਸਤਾਵਨਾ ਜਾਂ ਭੂਮਿਕਾ ਦੀ ਸੀ ਅਤੇ ਦੂਜੀਆਂ ਪੰਜ ਜਿਲਦਾਂ ਵਿਚ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਮੂਲ ਪਾਠ ਸੀ, ਪਰ ਬਾਅਦ ਵਿਚ ਪ੍ਰਸਤਾਵਨਾ ਅਤੇ ਪਹਿਲੀ ਜਿਲਦ ਨੂੰ ਇੱਕ ਹੀ ਸੈਂਚੀ ਵਿਚ ਇਕੱਠਾ ਕਰ ਦਿੱਤਾ ਤੇ ਬਾਕੀ ਸਾਰੇ ਭਾਗ ਦੇ ਉਂਵ ਹੀ ਰਹੇ। ਹੁਣ ਇਹ ਮੁਕੰਮਲ ਗ੍ਰੰਥ ਪੰਜਾਂ ਭਾਗਾਂ ਵਿਚ ਹੈ। ਪ੍ਰਸਤਾਵਨਾ ਵਿਚ ਜਿਨ੍ਹਾਂ ਉਪਭਾਗਾਂ ਬਾਰੇ ਚਰਚਾ ਹੈ ਉਹ ਹੇਠ ਲਿਖੇ ਅਨੁਸਾਰ ਹਨ :-

**੧. ਇਤਿਹਾਸ :** ਸਿੱਖ ਧਰਮ ਵਿਚ ਇਤਿਹਾਸ, ਇਤਿਹਾਸ ਦੇ ਰੂਪ (ਸਾਰੰਸ਼ਕ ਇਤਿਹਾਸ ਸਵਿਸਥਾਰਕ ਇਤਿਹਾਸ, ਵਿਗਿਆਨਕ ਇਤਿਹਾਸ, ਕੋਮਲ ਉਨਰੀ (ਹੁਨਰੀ) ਇਤਿਹਾਸ, ਸ੍ਰੀ ਗੁਰ ਪੰਥ ਪ੍ਰਕਾਸ਼ ਦੇ ਸੋਮੇ, ਗ੍ਰੰਥ ਰਚਨਾ ਵਿਚ ਈਮਾਨਦਾਰੀ) ਆਦਿ।

**੨. ਕਵੀ ਜੀ ਦਾ ਜੀਵਨ :** ਵੰਸ਼ ਪਰੰਪਰਾ ਜਨਮ ਨਗਰ, ਬਚਨ ਤੇ ਮੁੱਢਲੀ ਵਿੱਦਿਆ ਲਾਹੌਰ ਦਰਬਾਰ ਵਿਚ, ਪਟਿਆਲਾ ਫੌਜ 'ਚ ਨੌਕਰੀ, ਗਿ. ਜੀ ਪਟਿਆਲੇ ਗ੍ਰੰਥੀ, ਸਾਧੂ ਬਣਨਾ, ਗਿਆਨੀ ਜੀ ਦੇ ਸਿੱਖਿਆ ਦਾਤੇ।

**੩. ਤੀਰਥ ਯਾਤਰਾ :** ਸ੍ਰੀ ਦਮਦਮਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਹਜ਼ੂਰ ਸਾਹਿਬ, ਸ੍ਰੀ ਪਟਨਾ ਸਾਹਿਬ, ਕਲਕੱਤਾ, ਬਰਦਵਾਨ, ਜਗਨਨਾਥ ਪੁਰੀ, ਆਗਰੇ, ਦਿੱਲੀ, ਬਹਾਵਲਪੁਰ, ਸਿੰਧ, ਕਾਠੀਆਵਾੜ, ਜੂਨਾਗੜ, ਗਿਰਨਾਰ ਪਰਬਤ ਆਦਿ।

**੪. ਗਿਆਨੀ ਜੀ ਦੀਆਂ ਰਚਨਾਵਾਂ :** ਸ੍ਰੀ ਗੁਰ ਪੰਥ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ, ਨਿਰਮਲ ਪੰਥ ਪ੍ਰਦੀਪਕਾ, ਇਤਿਹਾਸ ਰਿਆਸਤ ਬਾਗੜੀਆਂ, ਸ੍ਰੀ ਭੁਪਿੰਦਰਾ ਨੰਦ, ਸ੍ਰੀ ਰਿਪੁਦਮਨ ਪ੍ਰਕਾਸ਼, ਤਵਾਰੀਖ ਸ੍ਰੀ ਅੰਮ੍ਰਿਤਸਰ, ਗੁਰਧਾਮ ਸੰਗ੍ਰਹ ਆਦਿ।

**੫. ਗਿਆਨੀ ਜੀ ਦੀ ਵਿਦਵਾਨਾਂ ਦੀ ਨਜ਼ਰ ਵਿਚ**

੬. ਗਿਆਨੀ ਜੀ ਦੀ ਕਾਵਿ ਕਲਾ, ਬੋਲੀ, ਛੰਦ, ਅਲੰਕਾਰ, ਰਸ ਆਦਿ।

'ਸ੍ਰੀ ਗੁਰ ਪੰਥ ਪ੍ਰਕਾਸ਼' ਇਕ ਵੱਡ ਆਕਾਰੀ ਰਚਨਾ ਹੈ ਅਤੇ ਇਸ ਦੀ ਸੰਪਾਦਨਾ ਵੇਲੇ ਅਜਿਹੇ ਹੀ ਗ੍ਰੰਥ ਦਾ ਮਾਡਲ ਦਰਕਾਰ ਸੀ। ਸੋ ਗਿਆਨੀ ਕਿਰਪਾਲ ਸਿੰਘ ਨੇ ਇਸ ਮਾਡਲ ਲਈ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਅਤੇ ੧੯੨੬ ਈ. ਵਿਚ ਪ੍ਰਕਾਸ਼ਿਤ ਮਹਾਂਕਵੀ ਭਾਈ ਸੰਤੋਖ ਸਿੰਘ ਦਾ ਗ੍ਰੰਥ 'ਸ੍ਰੀ ਗੁਰ ਪ੍ਰਤਾਪ ਸੂਰਜ' ਚੁਣਿਆ। ਗਿਆਨੀ ਜੀ ਨੇ ਉਸੇ ਤਰ੍ਹਾਂ ਹੀ ਇਕ ਪੂਰੀ ਜਿਲਦ ਪ੍ਰਸਤਾਵਨਾ ਦੀ ਲਿਖੀ ਜਿਸ ਵਿਚ ਇਸ ਗ੍ਰੰਥ ਦੇ ਕਰਤਾ ਗਿ. ਗਿਆਨ ਸਿੰਘ ਦੇ ਜੀਵਨ ਬਾਰੇ ਵਿਚਾਰ ਕੀਤੀ ਗਈ ਹੈ। ਅਰਥ ਵੀ ਉਸੇ ਤਰ੍ਹਾਂ ਨਾਲ ਚਿੰਨਤ ਕਰ ਕੇ ਫੁਟ ਨੋਟਾਂ ਵਿਚ ਟਿੱਪਣੀਆਂ ਕੀਤੀਆਂ ਹਨ ਅਤੇ ਗ੍ਰੰਥ ਨਾਲ ਸੰਬੰਧਿਤ ਕਈਆਂ ਗੁੰਝਲਾਂ ਨੂੰ ਖੋਲਿਆ ਗਿਆ ਹੈ। ਇੰਝ ਇਹ ਗ੍ਰੰਥ ਸਮਝਣ ਵਿਚ ਸੁਖੈਨਤਾ ਪੈਦਾ ਹੋ ਗਈ ਹੈ। ਗਿਆਨੀ ਕਿਰਪਾਲ ਸਿੰਘ ਦੀ ਸੰਪਾਦਨ ਕਲਾ ਉੱਪਰ ਭਾਈ ਵੀਰ ਸਿੰਘ ਦਾ ਪ੍ਰਭਾਵ ਪ੍ਰਤੱਖ ਹੈ।

ਡਾ. ਭਗਤ ਸਿੰਘ ਦੀ ਪੁਸਤਕ ਗਿਆਨੀ ਗਿਆਨ ਸਿੰਘ ਇਸ ਵਿਸ਼ੇ ਉੱਪਰ ਲਿਖੀ ਗਈ ਹੋਰ ਪੁਸਤਕ ਹੈ। ਗਿਆਨੀ ਜੀ ਬੁਨਿਆਦੀ ਤੌਰ 'ਤੇ ਇਤਿਹਾਸਕਾਰ ਸਨ ਪਰ

ਨਾਲ ਹੀ ਨਾਲ ਉਹ ਲੇਖਕ ਵੀ ਸਨ। 'ਸ੍ਰੀ ਗੁਰ ਪੰਥ ਪ੍ਰਕਾਸ਼' ਉਨ੍ਹਾਂ ਦਾ ਕਵਿਤਾ ਵਿਚ ਲਿਖਿਆ ਗਿਆ ਇਸ ਦਾ ਉੱਤਮ ਨਮੂਨਾ ਹੈ ਜਦ ਕਿ 'ਤਵਾਰੀਖ ਗੁਰੂ ਖਾਲਸਾ' ਅਤੇ ਹੋਰ ਪੁਸਤਕਾਂ ਵਿਚ ਉਹ ਇਕ ਕੁਸ਼ਲ ਵਾਰਤਕ ਕਾਰ ਨਜ਼ਰ ਆਉਂਦੇ ਹਨ। ਇਕ ਇਤਿਹਾਸਕਾਰ ਵਜੋਂ ਗਿਆਨੀ ਜੀ ਦੀਆਂ ਪੁਸਤਕਾਂ ਦਾ ਮਹੱਤਵ ਸਵੀਕਾਰਦੇ ਹੋਏ ਡਾ. ਭਗਤ ਸਿੰਘ ਨੇ ਲਿਖਿਆ ਹੈ, "ਗਿਆਨੀ ਜੀ ਦੀਆਂ ਪੁਸਤਕਾਂ ਨਿਸਚੈ ਹੀ ਸਿੱਖ ਇਤਿਹਾਸ ਨੂੰ ਇਕ ਅਣਮੁੱਲੀ ਦੇਣ ਹਨ। ਸਿੱਖ ਇਤਿਹਾਸ ਦੇ ਆਧੁਨਿਕ ਖੋਜੀ ਗਿਆਨੀ ਜੀ ਦੀਆਂ ਲਿਖਤਾਂ ਤੋਂ ਚੋਖੀ ਮਾਤਰਾ ਵਿਚ ਮੁੱਢਲੀ ਸਮੱਗਰੀ ਪ੍ਰਾਪਤ ਕਰਦੇ ਹਨ ਤੇ ਉਸ ਤੋਂ ਆਪਣੀਆਂ ਲਿਖਤਾਂ ਦੀ ਉਸਾਰੀ ਦਾ ਮੁੱਢ ਬੰਨਦੇ ਹਨ।" ਸਿੱਖ ਇਤਿਹਾਸ ਸੰਬੰਧੀ ਗਿਆਨੀ ਗਿਆਨ ਸਿੰਘ ਦੀਆਂ ਰਚਨਾਵਾਂ ਇਸ ਕਰਕੇ ਵੀ ਮਹੱਤਵਪੂਰਨ ਹਨ ਕਿਉਂਕਿ ਲੇਖਕ ਖੁਦ ਸ਼ਹੀਦ ਭਾਈ ਮਨੀ ਸਿੰਘ ਦੀ ਪੰਜਵੀਂ ਪੀੜ੍ਹੀ ਵਿੱਚੋਂ ਸੀ ਜਿਸ ਕਰਕੇ ਇਤਿਹਾਸ ਦੀਆਂ ਕਈ ਮੌਖਿਕ ਰਵਾਇਤਾਂ ਦੀ ਜਾਣਕਾਰੀ ਇਨ੍ਹਾਂ ਨੂੰ ਘਰ ਵਿੱਚੋਂ ਹੀ ਮਿਲ ਗਈ। ਦੂਸਰਾ ਉਨ੍ਹਾਂ ਨੇ ਪੰਦਰ੍ਹਾਂ-ਸੋਲਾਂ ਵਰ੍ਹੇ ਭਾਰਤ ਦਾ ਭ੍ਰਮਣ ਕਰ ਕੇ ਬੇਅੰਤ ਸਮੱਗਰੀ ਇਕੱਠੀ ਕੀਤੀ ਜਿਸ ਦੀ ਵਰਤੋਂ ਇਨ੍ਹਾਂ ਪੁਸਤਕਾਂ ਵਿਚ ਹੋਈ ਹੈ। ਡਾ. ਭਗਤ ਸਿੰਘ ਨੇ ਆਪਣੀ ਚਰਚਾਧੀਨ ਪੁਸਤਕ ਵਿਚ ਗਿਆਨੀ ਜੀ ਨਾਲ ਸੰਬੰਧਿਤ ਹਰ ਪੱਖ ਦੀ ਚਰਚਾ ਕੀਤੀ ਹੈ, ਫਿਰ ਵੀ ਪਾਠਕਾਂ ਦੀ ਜਾਣਕਾਰੀ ਲਈ ਇਸ ਪੁਸਤਕ ਦੇ ਤਤਕਰੇ ਉੱਪਰ ਝਾਤ ਮਾਰਨੀ ਲਾਹੇਵੰਦ ਰਹੇਗੀ :-

**੧.** ਗਿਆਨੀ ਗਿਆਨ ਸਿੰਘ ਜੀ ਦੀ ਕੁੱਲ ਅਤੇ ਮੁੱਢਲਾ ਜੀਵਨ।
**੨.** ਗਿਆਨੀ ਜੀ ਦੇ ਸੈਰ-ਸਪਾਟੇ ਅਤੇ ਅੰਤਮ ਦਿਹਾੜੇ।
**੩.** ਗਿਆਨੀ ਜੀ ਦੀਆਂ ਰਚਨਾਵਾਂ।
**੪.** ਗਿਆਨ ਸਿੰਘ ਅਤੇ ਸਿੱਖ ਸੰਪਰਦਾਵਾਂ।
**੫.** ਗਿਆਨੀ ਜੀ : ਇੱਕ ਇਤਿਹਾਸਕਾਰ।
**੬.** ਗਿਆਨੀ ਜੀ : ਇਕ ਵਾਰਤਕ ਲਿਖਾਰੀ।
**੭.** ਗਿਆਨੀ ਜੀ : ਇਕ ਕਵੀ।
**੮.** ਗਿਆਨੀ ਜੀ ਦੀ ਸ਼ਖ਼ਸੀਅਤ।

ਸਿੱਖ ਸਮਾਜ ਦੇ ਧਾਰਮਿਕ ਸਮਾਗਮਾਂ ਮੌਕੇ ਹਰ ਅਰਦਾਸ ਦੀ ਸਮਾਪਤੀ ਉਪਰੰਤ ਜੋ 'ਆਗਿਆ ਭਈ ਅਕਾਲ ਕੀ' ਵਾਲੇ ਦੋਹਰੇ ਪੜ੍ਹੇ ਜਾਂਦੇ ਹਨ, ਉਹ ਗਿਆਨੀ ਗਿਆਨ ਸਿੰਘ ਰਚਿਤ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿੱਚੋਂ ਹੀ ਹਨ। ਗਿਆਨੀ ਕਿਰਪਾਲ ਨੇ ਆਪਣੇ ਸੰਪਾਦਿਤ ਸੰਸਕਰਣ ਵਿਚ ਇਨ੍ਹਾਂ ਦੋਹਰਿਆਂ ਤੋਂ ਪਹਿਲਾਂ 'ਸ੍ਰੀ ਮੁੱਖ ਵਾਕ ਪਾਤਸ਼ਾਹੀ ੧੦' ਦਾ ਸਿਰਲੇਖ ਦਿੱਤਾ ਹੈ ਜਿਸ ਤੋਂ ਭੁਲੇਖਾ ਪੈ ਸਕਦਾ ਹੈ ਪਰ ਇਹ ਸਤਰਾਂ ਗਿ. ਗਿਆਨ ਸਿੰਘ ਨੇ ਦਸਮ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਅਖਵਾਈਆਂ ਹਨ। ਲਿਖੀਆਂ ਇਹ ਉਸਦੀਆਂ ਹੀ ਹਨ। ਸਾਰੇ ਪ੍ਰਸੰਗ ਨੂੰ ਨਿਰੰਤਰਤਾ ਵਿਚ ਪੜ੍ਹਨ

ਨਾਲ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ।

ਪੁਸਤਕ ਦੇ ਪਹਿਲੇ, ਦੂਜੇ ਅਤੇ ਅੰਤਿਮ ਅਧਿਆਇ ਵਿਚ ਗਿਆਨੀ ਗਿਆਨ ਸਿੰਘ ਦੇ ਜੀਵਨ, ਯਾਤਰਾਵਾਂ, ਇਤਿਹਾਸਕਾਰੀ ਵੱਲ ਪ੍ਰੇਰਿਤ ਹੋਣ ਅਤੇ ਉਨ੍ਹਾਂ ਦੇ ਸ਼ਖ਼ਸੀ ਗੁਣਾਂ ਦਾ ਵੇਰਵਾ ਹੈ ਜਦ ਕਿ ਅਧਿਆਇ ਤੀਜਾ ਵਿਚ ਉਨ੍ਹਾਂ ਦੀਆਂ ਦੋ ਦਰਜਨ ਤੋਂ ਵੱਧ ਪੁਸਤਕਾਂ ਦਾ ਸੰਖੇਪ ਪਰਿਚਯ ਹੈ। ਇਹ ਇਕ ਵਿਡੰਬਨਾ ਹੈ ਕਿ ਜਿੱਥੇ ਉਨ੍ਹਾਂ ਦੀਆਂ ਕੁਝ ਪੁਸਤਕਾਂ, ਵਿਸ਼ੇਸ਼ ਕਰਕੇ ਸਿੱਖ ਇਤਿਹਾਸ ਸੰਬੰਧੀ, ਬਹੁਤ ਮਕਬੂਲ ਹੋਈਆਂ, ਉੱਥੇ ਉਨ੍ਹਾਂ ਦੀਆਂ ਕੁਝ ਪੁਸਤਕਾਂ ਜਾਂ ਤਾਂ ਛਪ ਨਾ ਸਕੀਆਂ ਅਤੇ ਜੇ ਇਕ ਵਾਰ ਛਪ ਗਈਆਂ ਤਾਂ ਉਨ੍ਹਾਂ ਨੂੰ ਦੁਬਾਰਾ ਛਾਪੇ ਦਾ ਮੂੰਹ ਵੇਖਣਾ ਨਸੀਬ ਨਾ ਹੋਇਆ। ਇਸੇ ਲਈ ਕਈਆਂ ਪੁਸਤਕਾਂ ਦੇ ਨਾਂ ਤਾਂ ਮਿਲਦੇ ਹਨ ਪਰ ਉਹ ਅਨੁਪਲਬਧ ਹਨ। ਗਿਆਨੀ ਗਿਆਨ ਸਿੰਘ ਆਪ ਨਿਰਮਲ ਸੰਪਰਦਾ ਨਾਲ ਜੁੜੇ ਹੋਏ ਸਨ। ਅਧਿਆਇ ਚੌਥਾ ਵਿਚ ਨਿਰਮਲੇ ਸੰਤਾਂ ਵੱਲੋਂ ਸਿੱਖੀ ਦੇ ਪ੍ਰਚਾਰ ਲਈ ਕਾਇਮ ਕੀਤੇ ਗਏ ਅਖਾੜਿਆਂ ਦੇ ਨਾਲ-ਨਾਲ ਉਨ੍ਹਾਂ ਵੱਲੋਂ ਅਜਿਹੇ ਹੋਰ ਕੀਤੇ ਗਏ ਯਤਨਾਂ ਦਾ ਉਲੇਖ ਹੈ। ਸੰਪਰਦਾਇਕ ਪਹੁੰਚ ਨੇ ਗਿਆਨੀ ਜੀ ਦੀ ਇਤਿਹਾਸਕਾਰੀ ਉੱਪਰ ਵੀ ਕਾਫੀ ਅਸਰ ਪਾਇਆ ਹੈ। ਕੂਕਿਆਂ ਬਾਰੇ ਲਿਖੇ ਗਏ ਅਠਾਈ ਕੱਬਿਤਾਂ ਨੂੰ ਨਾਮਧਾਰੀ ਸੰਪਰਦਾਇ ਬੜੀ ਪ੍ਰਮਾਣਿਕ ਅਤੇ ਸਹੀ ਮੰਨਦਾ ਹੈ।

ਡਾ. ਭਗਤ ਸਿੰਘ ਕਿਉਂਕਿ ਆਪ ਇਤਿਹਾਸਕਾਰ ਸਨ, ਇਸ ਲਈ ਗਿਆਨੀ ਗਿਆਨ ਸਿੰਘ ਦੇ ਇਤਿਹਾਸਕਾਰ ਦੇ ਸੰਕਲਪ, ਇਤਿਹਾਸ ਲਿਖਣ ਲਈ ਕੀਤੇ ਗਏ ਤਰੱਦਦ, ਸਮੱਗਰੀ ਦੇ ਇਕੱਤ੍ਰੀਕਰਣ ਲਈ ਕੀਤੇ ਗਏ ਉਪਰਾਲੇ, ਇਤਿਹਾਸਕਾਰੀ ਦੇ ਗੁਣਾਂ ਲੱਛਣਾਂ ਦੇ ਨਾਲ-ਨਾਲ ਇਸ ਦੀਆਂ ਤਰੁੱਟੀਆਂ ਦੀ ਵੀ ਨਿਸ਼ਾਨਦੇਹੀ ਕੀਤੀ ਹੈ। ਇਕ ਲੇਖਕ ਵਜੋਂ ਗਿਆਨੀ ਜੀ ਦੀ ਕਲਾ ਕੌਸ਼ਲਤਾ ਪਰਖਣ ਲਈ ਉਨ੍ਹਾਂ ਵਿਚ ਕਾਫੀ ਸਮਰੱਥਾ ਸੀ ਪਰ ਡਾ. ਭਗਤ ਸਿੰਘ ਨੇ ਇਸ ਪਾਸੇ ਬਹੁਤ ਧਿਆਨ ਨਹੀਂ ਦਿੱਤਾ। ਬੇਸ਼ੱਕ ਅਧਿਆਇ ਛੇਵਾਂ ਵਿਚ ਗਿਆਨੀ ਜੀ ਨੂੰ ਇਕ ਵਾਰਤਕਕਾਰ ਵਜੋਂ ਅਤੇ ਅਧਿਆਇ ਸੱਤਵਾਂ ਵਿਚ ਇਕ ਕਵੀ ਵਜੋਂ ਪਰਖਣ ਦਾ ਉਪਰਾਲਾ ਹੈ ਪਰ ਇਹ ਚਰਚਾ ਸੰਖੇਪ ਹੈ ਜਿਸ ਕਰਕੇ ਕਈ ਪੱਖਾਂ ਬਾਰੇ ਵਿਚਾਰ ਨਹੀਂ ਹੋ ਸਕੀ। ਹਰ ਹਾਲ ਡਾ. ਭਗਤ ਸਿੰਘ ਰਚਿਤ ਇਹ ਪੁਸਤਕ ਗਿਆਨੀ ਗਿਆਨ ਸਿੰਘ ਬਾਰੇ, ਭਾਵੇਂ ਸੰਖੇਪ ਹੀ ਰਹੀ, ਪਰ ਇਕ ਮੁਕੰਮਲ ਦ੍ਰਿਸ਼ ਪੇਸ਼ ਕਰਦੀ ਇਸ ਲੇਖਕ ਬਾਰੇ ਜਾਣ-ਪਛਾਣ ਮੁਹੱਈਆ ਕਰਵਾ ਜਾਂਦੀ ਹੈ।

ਪੰਜਾਬ ਵਿਚ ਸਿੰਘ ਸਭਾਵਾਂ ੧੮੭੩ ਈ. ਵਿਚ ਬਣਨੀਆਂ ਅਰੰਭ ਹੋਈਆਂ ਸਨ। ਇਨ੍ਹਾਂ ਦੀ ਕਾਇਮੀ ਦੇ ਸੌ ਸਾਲ ਪੂਰੇ ਹੋਣ ਉਪਰੰਤ ਇਸ ਪੁਨਰ-ਸੁਰਜੀਤੀ ਵਜੋਂ ੧੯੭੩ ਈ. ਵਿਚ ਫਿਰ ਉਪਰਾਲਾ ਕੀਤਾ ਗਿਆ। ਇਸ ਨੂੰ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦਾ ਨਾਂ ਦਿੱਤਾ ਗਿਆ ਜਿਸ ਦੇ ਪ੍ਰਧਾਨ ਸਾਬਕਾ ਸਪੀਕਰ ਲੋਕ ਸਭਾ ਅਤੇ ਰਾਜਸਥਾਨ ਦੇ ਸਾਬਕਾ ਗਵਰਨਰ ਸ. ਹੁਕਮ ਸਿੰਘ ਸਨ ਅਤੇ ਜਨਰਲ ਸਕੱਤਰ ਗਿ.

ਗਿਆਨੀ ਗੁਰਦਿੱਤ ਸਿੰਘ ਸਨ।

ਗਿਆਨੀ ਗੁਰਦਿੱਤ ਸਿੰਘ ਦਾ ਆਪਣਾ ਪਿਛੋਕੜ ਗੁਰਮਤਿ ਦੇ ਵਿਦਵਾਨ ਅਤੇ ਪੱਤਰਕਾਰੀ ਵਾਲਾ ਸੀ, ਇਸ ਲਈ ਸਭਾ ਵੱਲੋਂ ਸਿੰਘ 'ਸਭਾ ਪੱਤ੍ਰਿਕਾ' ਨਾਂ ਦਾ ਇਕ ਮਾਸਕ ਪੱਤਰ ਜਾਰੀ ਕੀਤਾ ਗਿਆ ਜਿਸ ਦੇ ਸੰਪਾਦਕ ਗਿਆਨੀ ਜੀ ਖ਼ੁਦ ਸਨ। ਗਿ. ਗੁਰਦਿੱਤ ਸਿੰਘ ਦੀ ਪਹਿਲ-ਕਦਮੀ ਨਾਲ ਸਭਾ ਵੱਲੋਂ ਵੱਖ-ਵੱਖ ਥਾਈਂ ਕਈ ਸੈਮੀਨਾਰ ਕੀਤੇ ਗਏ ਜਿਨ੍ਹਾਂ ਵਿਚ ਪੜ੍ਹੇ ਗਏ ਖੋਜ ਪੱਤਰਾਂ ਨੂੰ ਸਿੰਘ ਸਭਾ ਪੱਤ੍ਰਿਕਾ ਦੇ ਵਿਸ਼ੇਸ਼ ਅੰਕਾਂ ਵਿਚ ਛਾਪਿਆ ਜਾਣ ਲੱਗਾ। ਇੱਕ ਸੈਮੀਨਾਰ ਗਿ. ਗਿਆਨ ਸਿੰਘ ਅਤੇ ਉਨ੍ਹਾਂ ਦੀ ਪ੍ਰਸਿੱਧ ਰਚਨਾ 'ਸ੍ਰੀ ਗੁਰ ਪੰਥ ਪ੍ਰਕਾਸ਼' ਉੱਪਰ ਕਰਵਾਇਆ ਗਿਆ ਜਿਸ ਵਿਚ ਪੜ੍ਹੇ ਗਏ ਖੋਜ-ਪੱਤਰਾਂ ਨੂੰ ਸਿੰਘ ਪਤ੍ਰਿਕਾ ਦੇ ਦੋ ਅੰਕਾਂ (ਜੂਨ-ਜੁਲਾਈ ੧੯੭੯) ਵਿਚ ਛਾਪਿਆ ਗਿਆ। ਜੂਨ ੧੯੭੯ ਈ. ਵਿਚ ਛਪੇ ਲੇਖਾਂ ਦਾ ਵੇਰਵਾ ਇਹ ਹੈ:-

**੧.** ਗਿਆਨੀ ਗਿਆਨ ਸਿੰਘ ਰਚਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਰਚਨਾ ਐਡੀਸ਼ਨਾਂ ਦੇ ਭੇਦ ਤੇ ਕਾਰਨ : ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ

**੨.** ਪੰਥ ਪ੍ਰਕਾਸ਼-ਖਾਲਸਈ ਆਚਰਣ ਤੇ ਖਾਲਸਈ ਬੋਲੇ : ਪਿਆਰਾ ਸਿੰਘ ਪਦਮ

**੩.** ਗਿਆਨੀ ਗਿਆਨ ਸਿੰਘ ਦਾ ਪੰਥ ਪ੍ਰਕਾਸ਼ : ਡਾ. ਕਿਰਪਾਲ ਸਿੰਘ

**੪.** ਸਾਡਾ ਪਹਿਲਾ ਇਤਿਹਾਸਕਾਰ : ਗਿਆਨੀ ਗਿਆਨ ਸਿੰਘ ਸ਼ਮਸ਼ੇਰ ਸਿੰਘ ਅਸ਼ੋਕ

**੫.** ਗਿਆਨੀ ਗਿਆਨ ਸਿੰਘ ਦੀਆਂ ਰਚਨਾਵਾਂ : ਪ੍ਰੋ. ਪ੍ਰਕਾਸ਼ ਸਿੰਘ

**ਜੁਲਾਈ ੧੯੭੨ ਵਾਲੇ ਅੰਕ ਵਿਚ ਇਹ ਲੇਖ ਸ਼ਾਮਲ ਹਨ:-**

**੧.** 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿਚ ਅੰਕਿਤ ਸਤਿਗੁਰਾਂ ਦੀ ਕਾਮਰੂਪ ਯਾਤਰਾ

-ਡਾ. ਹਰਨਾਮ ਸਿੰਘ ਸ਼ਾਨ

**੨.** ਵੱਡਾ ਪੰਥ ਪ੍ਰਕਾਸ਼ ਰਚਿਤ ਗਿਆਨੀ ਗਿਆਨ ਸਿੰਘ ਜੀ

-ਡਾ. ਮਹਿੰਦਰ ਸਿੰਘ (ਢਿੱਲੋਂ)

**੩.** ਗਿਆਨ ਗਿਆਨ ਸਿੰਘ ਜੀ ਰਚਿਤ 'ਪੰਥ ਪ੍ਰਕਾਸ਼' : ਤਿੱਥਾਵਲੀ ਅਥਵਾ ਸੰਮਤਾਵਲੀ

-ਗੁਰਚਰਨ ਸਿੰਘ ਗਿਆਨੀ

**੪.** ਸ੍ਰੀ ਗੁਰ ਪੰਥ ਪ੍ਰਕਾਸ਼ ਦੀ ਪ੍ਰਾਚੀਨ ਪੰਥ ਪ੍ਰਕਾਸ਼ ਨਾਲੋਂ ਵਿਲੱਖਣਤਾ

-ਡਾ. ਗੁਰਬਚਨ ਸਿੰਘ ਨਈਅਰ

ਇਨ੍ਹਾਂ ਦੋਹਾਂ ਅੰਕਾਂ ਵਿਚ ਗਿਆਨੀ ਗਿਆਨ ਸਿੰਘ ਦੇ ਜੀਵਨ ਅਤੇ ਰਚਨਾਵਾਂ ਦੀ ਜਾਣ-ਪਛਾਣ ਕਰਾਉਣ ਦੇ ਨਾਲ-ਨਾਲ ਉਨ੍ਹਾਂ ਦੀ ਇਤਿਹਾਸਕਾਰੀ ਅਤੇ ਸਾਹਿਤਕ ਘਾਲਣਾ ਦਾ ਵੀ ਮੁਲੰਕਣ ਕੀਤਾ ਗਿਆ ਹੈ। ਇਨ੍ਹਾਂ ਵਿਸ਼ੇਸ਼ ਅੰਕਾਂ ਦੇ ਲੇਖਾਂ ਵਿੱਚੋਂ ਸਿੰਘ ਸਾਹਿਬ ਗਿ. ਕਿਰਪਾਲ ਸਿੰਘ, ਪ੍ਰੋ. ਪ੍ਰਕਾਸ਼ ਸਿੰਘ ਅਤੇ ਡਾ. ਹਰਨਾਮ ਸਿੰਘ ਸ਼ਾਨ ਦੇ ਲੇਖ ਆਮ ਲੇਖਾਂ

ਨਾਲੋਂ ਵਧੇਰੇ ਵਿਸਤ੍ਰਿਤ ਹਨ। ਗਿ. ਕਿਰਪਾਲ ਸਿੰਘ ਦਾ ਲੇਖ ਉਨ੍ਹਾਂ ਵੱਲੋਂ ਸੰਪਾਦਿਤ 'ਸ੍ਰੀ ਗੁਰ ਪੰਥ ਪ੍ਰਕਾਸ਼ ਦੀ ਭੂਮਿਕਾ' ਦਾ ਪੂਰਕ ਲੇਖ ਹੀ ਸਮਝਿਆ ਜਾਣਾ ਚਾਹੀਦਾ ਹੈ ਜਿਸ ਵਿਚ ਵਧੇਰੇ ਚਰਚਾ ਇਸ ਗ੍ਰੰਥ ਦੇ ਮੂਲ ਪਾਠ ਦੇ ਪਾਠਾਂਤਰਾਂ ਦੀ ਹੈ।

ਉਪਰੋਕਤ ਪੁਸਤਕਾਂ ਅਤੇ ਵਿਸ਼ੇਸ਼ ਅੰਕਾਂ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਬਾਰੇ ਕੁਝ ਫੁਟਕਲ ਕਿਸਮ ਦੀਆਂ ਸੂਚਨਾਵਾਂ ਅਤੇ ਇੰਦਰਾਜ ਵੀ ਮਿਲਦੇ ਹਨ। ਉਦਾਹਰਨ ਵਜੋਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ ਪ੍ਰਕਾਸ਼ਿਤ 'ਪੰਜਾਬੀ ਸਾਹਿਤ ਦਾ ਇਤਿਹਾਸ' (ਭਾਗ ਦੂਜਾ) ਵਿਚ ਗਿਆਨੀ ਜੀ ਬਾਰੇ ਦੋ ਸਫਿਆਂ ਵਿਚ ਚਰਚਾ ਹੈ ਜਿਸ ਵਿਚ ਉਨ੍ਹਾਂ ਦੀਆਂ ਰਚਨਾਵਾਂ ਦੇ ਨਾਂ ਦੇਣ ਅਤੇ ਉਨ੍ਹਾਂ ਦੀਆਂ ਸਾਹਿਤਕ ਵਿਸ਼ੇਸ਼ਤਾਵਾਂ ਦਾ ਉਲੇਖ ਹੈ। ਇਸੇ ਤਰ੍ਹਾਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਛਾਪੇ ਗਏ 'ਪੰਜਾਬੀ ਸਾਹਿਤ ਦੇਸ਼' (ਭਾਗ ਦੂਜਾ ਅਤੇ ਭਾਸ਼ਾ ਵਿਭਾਗ ਵਾਲੀ 'ਪੰਜਾਬੀ ਲੇਖਕ ਡਾਇਰੈਕਟਰੀ' ਵਿਚ ਵੀ ਗਿਆਨੀ ਗਿਆਨ ਸਿੰਘ ਬਾਰੇ ਇੱਕ-ਇੱਕ ਇੰਦਰਾਜ ਹੈ। ਲੋੜ ਹੈ ਇਸ ਵਿਸ਼ੇ ਉੱਪਰ ਅਗਲੇਰੀ ਖੋਜ ਕਰਨ ਦੀ। ■

---

## *ਗਿਆਨੀ ਗਿਆਨ ਸਿੰਘ . . .*

*ਸਫ਼ਾ 9 ਦਾ ਬਾਕੀ . . .*

*ਕੁਲ ਕਾਰਜ ਮਮ ਦੋਉ ਥੇ ਖੇਤੀ ਔ ਸੰਗ੍ਰਾਮ।*
*ਲਾਤ ਨਿਕਾਰੀ ਹੋਨ 'ਤੇ ਛੁੱਟ ਗਏ ਦੋਨੋਂ ਕਾਮ। . . .*
*ਕਲਮ ਪਕੜ ਕਰ ਦਾਹਨੇ ਵੇਸ ਫਕੀਰੀ ਧਾਰ।*
*ਦੇਸ਼ ਰਟਨ ਕਰ ਪੰਥ ਕੀ ਸੇਵਾ ਕਰ ਦਿਲ ਠਾਰ।*

ਉਹ ਸਾਧੂਆਂ ਦੇ ਭੇਸ ਵਿਚ ਚਹੁੰ ਦਿਸ਼ਾਵਾਂ ਵੱਲ ਘੁੰਮੇ। ਧਾਰਮਿਕ ਅਸਥਾਨਾਂ ਦੀ ਯਾਤਰਾ ਕੀਤੀ। ਉਹ ਸੰਤ ਬਣੇ, ਸਿੱਖੀ ਦਾ ਪ੍ਰਚਾਰ ਕੀਤਾ।

ਉਨ੍ਹਾਂ 'ਜਥੇਦਾਰ' ਸ਼ਬਦ ਦੀ ਵਿਆਖਿਆ 'ਪੰਥ ਪ੍ਰਕਾਸ਼' 'ਚ ਇੰਝ ਕੀਤੀ ਹੈ:

*"ਜਥੇਦਾਰ ਜੋ ਕੁਛ ਕਹਿ ਦੇਤਾ*
*ਸੋਈ ਪੰਥ ਮਾਨ ਸਭ ਲੇਤਾ।"*

ਗਿਆਨੀ ਗਿਆਨ ਸਿੰਘ ਜੀ ਦੀ ਇਤਿਹਾਸ ਪ੍ਰਤੀ ਦਿੱਤੀ ਹੋਈ ਦੇਣ ਨੂੰ ਕਦੀ ਵੀ ਭੁਲਾਇਆ ਨਹੀਂ ਜਾਵੇਗਾ। ਉਨ੍ਹਾਂ ਦੀ ਕ੍ਰਿਤ 'ਪੰਥ ਪ੍ਰਕਾਸ਼' ਦਾ ਅਧਿਐਨ ਕਰਦਿਆਂ ਸਾਬਿਤ ਹੋ ਜਾਂਦਾ ਹੈ ਕਿ ਉਹ ਗੁਰਬਾਣੀ ਪ੍ਰਤੀ ਕਿੰਨਾ ਮੋਹ ਰੱਖਦੇ ਸਨ।

ਗਿਆਨੀ ਗਿਆਨ ਸਿੰਘ ਜੀ ਦੀਆਂ ਕ੍ਰਿਤਾਂ (ਗ੍ਰੰਥਾਂ) ਤੋਂ ਸਿੱਧ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਗੁਰਬਾਣੀ ਪੜ੍ਹੀ ਅਤੇ ਵਿਚਾਰੀ ਹੀ ਨਹੀਂ ਸਗੋਂ ਨਿੱਠ ਕੇ ਉਸ ਦਾ ਅਧਿਐਨ ਵੀ ਕੀਤਾ ਹੈ ਅਤੇ ਸਿੱਖ ਇਤਿਹਾਸ ਨੂੰ ਸੋਨ-ਅੱਖਰਾਂ 'ਚ ਉਲੀਕਿਆ ਹੈ। ਉਨ੍ਹਾਂ ਦੀ ਇਤਿਹਾਸ ਪ੍ਰਤੀ ਦਿੱਤੀ ਦੇਣ ਨੂੰ ਹਮੇਸ਼ਾਂ ਯਾਦ ਕੀਤਾ ਜਾਵੇਗਾ। ■

# ਸਾਹਿਤ ਅਧਿਐਨ ਦੇ ਹਵਾਲੇ ਨਾਲ ਨਿਰਮਲ ਸਾਹਿਤ ਦੀ ਸਥਿਤੀ ਤੇ ਸਰੂਪ
## (ਗਿਆਨੀ ਗਿਆਨ ਸਿੰਘ ਸੰਦਰਭ)

*-ਡਾ. ਗੁਰਮੇਲ ਸਿੰਘ**

I

**੧.੧.** ਨਿਰਮਲੇ ਸਾਧੂਆਂ/ਵਿਦਵਾਨਾਂ ਵੱਲੋਂ ਨਿਰਮਤ ਕੀਤੇ ਗਏ ਸਾਹਿਤ ਨੂੰ ਨਿਰਮਲ ਸਾਹਿਤ ਕਿਹਾ ਜਾਂਦਾ ਹੈ, ਜਿਸ ਵਿਚ ਗਿਆਨੀ ਗਿਆਨ ਸਿੰਘ ਜੀ ਵੀ ਸ਼ਾਮਿਲ ਹਨ। ਇਹ ਸਾਹਿਤ ਤਿੰਨ-ਕੁ ਸਦੀਆਂ ਦੇ ਕੈਨਵਸ ਉਤੇ ਫੈਲਿਆ ਹੋਇਆ ਇਤਿਹਾਸਿਕ, ਵਿਆਖਿਆਤਮਕ, ਅਨੁਵਾਦ, ਪ੍ਰਵਚਨ, ਕਥਾ, ਕਾਵਿ ਆਦਿ ਰੂਪਾਂ ਵਿਚ ਪ੍ਰਕਾਸ਼ਿਤ ਅਤੇ ਅਪ੍ਰਕਾਸ਼ਿਤ ਪ੍ਰਾਪਤ ਹੁੰਦਾ ਹੈ। ਵਿਆਖਿਆਤਮਕ ਸਾਹਿਤ ਵਿਚ ਟੀਕਾਵਾਂ, ਉਥਾਨਕਾਵਾਂ, ਪ੍ਰਯਾਇ, ਟਿਪਣੀਆਂ ਆਦਿ ਸ਼ਾਮਿਲ ਹਨ, ਜਿਨ੍ਹਾਂ ਵਿਚ ਜਪੁ[੧] ਤੇ ਸਿਧ ਗੋਸਟਿ ਬਾਣੀਆਂ ਦੇ ਟੀਕੇ ਵਧੇਰੇ ਹਨ। ਨਿਰਮਲੇ ਸਾਧੂਆਂ ਨੇ ਸਿਧਾਂਤਕ, ਦਾਰਸ਼ਨਿਕ ਤੇ ਇਤਿਹਾਸਿਕ ਪ੍ਰਵਿਰਤੀ ਦੀਆਂ ਕੁਝ ਰਚਨਾਵਾਂ ਵੀ ਲਿਖੀਆਂ।[੨] ਕਾਵਿ-ਰਚਨਾਵਾਂ ਦੀ ਵਿਧਾ (form, genre) ਵਧੇਰੇ ਕਰਕੇ ਮਧਕਾਲੀ ਹੈ, ਜਿਵੇਂ ਸੰਤ ਮੋਹਰ ਸਿੰਘ ਦੀਆਂ ਕਾਵਿ-ਰਚਨਾਵਾਂ : 'ਬੈਂਤ, ਸੀ-ਹਰਫ਼ੀ, ਕੋਰੜੇ, ਮੰਤ੍ਰ, ਫਕਰਨਾਮਾ' ਆਦਿ ਰੂਪਾਂ ਵਿਚ ਮਿਲਦੀਆਂ ਹਨ।[੩] ਇਤਿਹਾਸ ਰਚਨਾਵਾਂ ਵਿਚ ਗਿਆਨੀ ਗਿਆਨ ਸਿੰਘ ਦਾ ਵਿਸ਼ੇਸ਼ ਸਥਾਨ ਹੈ। ਸਿੱਖ ਅਧਿਐਨ ਵਿਚ ਨਿਰਮਲ ਸਾਹਿਤ ਨੂੰ ਵਧੇਰੇ ਕਰਕੇ ਦੋ ਪੱਖਾਂ ਤੋਂ ਵਰਤਿਆ/ਵੇਖਿਆ ਗਿਆ ਹੈ :

(੧) ਇਤਿਹਾਸ ਦੇ ਸਰੋਤ ਵਜੋਂ
(੨) ਗੁਰਬਾਣੀ ਦੀ ਵਿਆਖਿਆ ਵਜੋਂ

ਹਥਲੇ ਲੇਖ ਰਾਹੀਂ ਪੰਜਾਬੀ ਸਾਹਿਤ ਅਧਿਐਨ ਵਿਚ ਨਿਰਮਲ ਸਾਹਿਤ, ਜਿਵੇਂ ਗਿ. ਗਿਆਨ ਸਿੰਘ ਸਾਹਿਤ ਦੇ ਸਥਾਨ ਤੇ ਸਰੂਪ ਨੂੰ ਸਮਝਣ ਦੀ ਛੋਟੀ ਜਿਹੀ ਕੋਸ਼ਿਸ਼, ਉਨ੍ਹਾਂ ਕਾਰਨਾਂ ਨੂੰ ਵਿਚਾਰਾਧੀਨ ਕਰਕੇ ਕੀਤੀ ਹੈ,[੪] ਜਿਨ੍ਹਾਂ ਕਾਰਨਾਂ ਕਰਕੇ ਇਸ ਸਾਹਿਤ ਦਾ ਬਣਦਾ ਨੋਟਿਸ ਨਹੀਂ ਲਿਆ ਗਿਆ।

**੧.੨.** ਸਾਹਿਤ ਸਿਰਜਣਾ ਤੇ ਅਧਿਐਨ ਦੋ ਅਲਗ-ਅਲਗ ਕਿਰਿਆਵਾਂ ਹਨ। ਸਿਰਜਣਾ, ਮੂਲਕ ਤੌਰ ਉਤੇ ਚਿੰਤਨ ਤੇ ਅਨੁਭਵ ਦਾ ਸੁਮੇਲ ਹੈ, ਜਿਸ ਵਿਚ ਅਨੁਭਵ ਪਹਿਲ ਪ੍ਰਾਪਤ ਕਰਦਾ ਹੈ; ਅਧਿਐਨ ਵਿਚ ਚਿੰਤਨ ਨੂੰ ਪ੍ਰਥਾਮਿਕਤਾ ਹਾਸਿਲ ਹੈ।

**ਸਹਾਇਕ ਪ੍ਰੋਫੈਸਰ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੨੮੩੮੨੫੪੩੯*

ਸਾਹਿਤ ਅਧਿਐਨ ਦੇ ਘੇਰੇ ਵਿਚ ਸ਼ਾਮਿਲ ਚਿੰਤਨ-ਕਿਰਿਆਵਾਂ ਨੂੰ ਭਾਵੇਂ ਵਰਗੀਕ੍ਰਿਤ ਕਰਨਾ ਬਹੁਤਾ ਸੰਭਵ ਨਹੀਂ, ਪਰ ਇਸ ਵਿਚ ਸੰਬੰਧਿਤ ਸਾਹਿਤ ਦੇ ਅਧਿਐਨ/ਵਿਸ਼ਲੇਸ਼ਣ/ਮੁਲੰਕਣ ਤਹਿਤ ਪ੍ਰਾਪਤ ਸਿਧਾਂਤਾਂ ਦੀ ਸਿਰਜਣਾ, ਸਮੀਖਿਆ, ਖੋਜ, ਅਧਿਆਪਨ, ਸਾਹਿਤ ਇਤਿਹਾਸ, ਰੀਵਿਊ, ਸਰੋਤ-ਗ੍ਰੰਥਾਂ (ਕੋਸ਼, ਹਵਾਲਾ, ਸੰਦਰਭ...) ਦੀ ਸਿਰਜਣਾ ਆਦਿ ਬਹੁਤ ਕੁਝ ਸ਼ਾਮਿਲ ਹੈ। ਵਰਤਮਾਨ ਵਿਚ ਇਨ੍ਹਾਂ ਸਾਰੀਆਂ ਚਿੰਤਨੀ-ਪ੍ਰਕਿਰਿਆਵਾਂ ਨੇ ਆਪਣੇ ਨਿਵੇਕਲੇ ਅਨੁਸ਼ਾਸ਼ਨੀ ਰੂਪ ਇਖ਼ਤਿਆਰ ਕਰ ਲਏ ਹਨ। ਖੋਜ, ਅਧਿਆਪਨ ਤੇ ਸਰੋਤ ਗ੍ਰੰਥ ਤਾਂ ਹੁਣ ਕਿਸੇ ਵੀ ਤਰ੍ਹਾਂ, ਉਵੇਂ ਸਾਹਿਤ ਅਧਿਐਨ ਦਾ ਅੰਗ ਨਹੀਂ ਰਹੇ, ਜਿਵੇਂ ਇਤਿਹਾਸ, ਸਿਧਾਂਤ ਜਾਂ ਸਮੀਖਿਆ ਹੈ। ਸੋ ਸਾਹਿਤ ਅਧਿਐਨ ਵਿਚ ਤਿੰਨ ਚਿੰਤਨ ਕਾਰਜ- ਸਾਹਿਤ ਇਤਿਹਾਸ, ਸਾਹਿਤ ਸਿਧਾਂਤ ਤੇ ਸਾਹਿਤ ਸਮੀਖਿਆ ਨੂੰ ਨਿਰਸੰਦੇਹ ਸ਼ਾਮਿਲ ਕੀਤਾ ਜਾ ਸਕਦਾ ਹੈ। ਹਥਲੀ ਕੋਸ਼ਿਸ਼ ਵਿਚ ਨਿਰਮਲ ਸਾਹਿਤ ਦੀ ਸਥਿਤੀ ਤੇ ਸਰੂਪ ਨੂੰ ਪੰਜਾਬੀ ਸਾਹਿਤ ਅਧਿਐਨ ਦੀਆਂ ਉਕਤ ਤਿੰਨ ਪ੍ਰਕਾਰੀ ਚਿੰਤਨੀ ਪ੍ਰਕਿਰਿਆਵਾਂ ਦੇ ਹਵਾਲੇ ਨਾਲ ਸਮਝਣ ਦੀ ਛੋਟੀ ਜਿਹੀ ਕੋਸ਼ਿਸ਼ ਕੀਤੀ ਜਾ ਰਹੀ ਹੈ।

## II

**੨.੧.** ਇਤਿਹਾਸ ਮਨੁੱਖੀ ਗਿਆਨ ਦੀ ਅਜਿਹੀ ਸ਼ਾਖਾ ਹੈ, ਜਿਸ ਵਿਚ ਪਾਠਾਂ ਨੂੰ ਕਾਲ ਦੇ ਪਰਿਪੇਖ ਵਿਚ ਸਮਝਣਾ ਜ਼ਰੂਰੀ ਹੁੰਦਾ ਹੈ। ਪੰਜਾਬੀ ਸਾਹਿਤ ਦਾ ਅਰੰਭ ਭਗਤ ਸ਼ੇਖ ਫਰੀਦ ਜੀ (੧੧-੧੨ਵੀਂ ਸਦੀ) ਤੋਂ ਹੁੰਦਾ ਹੈ। ਭਾਵੇਂ ਅਦਹਮਾਣ ਨੂੰ ਪੰਜਾਬੀ ਸਾਹਿਤ ਦੇ 'ਪਹਿਲੇ' ਸਾਹਿਤਕਾਰ ਸਿਧ ਕਰਨ ਦੀ ਜੋਰ-ਅਜ਼ਮਾਈ ਵੀ ਕੀਤੀ ਗਈ ਹੈ, ਪਰ ਉਸਦੀ ਪ੍ਰਾਪਤ ਰਚਨਾ 'ਸੰਨੇਹਰਾਸਯ' ਵਿੱਚੋਂ ਅਜਿਹੀ ਕੋਸ਼ਿਸ਼ ਸਿਧ ਨਹੀਂ ਹੁੰਦੀ।[੫] ਕੁਝ ਸਾਹਿਤ ਇਤਿਹਾਸਕਾਰਾਂ ਨੇ ਪੰਜਾਬੀ ਸਾਹਿਤ ਦਾ ਆਰੰਭ ਸਿਧ ਜੋਗੀਆਂ ਦੀਆਂ ਰਚਨਾਵਾਂ ਵਿਚੋਂ ਲੱਭਣ ਦੀ ਕੋਸ਼ਿਸ਼ ਵੀ ਕੀਤੀ ਹੈ। ਸਿਧ ਜੋਗੀਆਂ ਦੀਆਂ ਮੰਨੀਆਂ ਜਾਂਦੀਆਂ ਰਚਨਾਵਾਂ ਹਿੰਦੀ ਸਾਹਿਤ ਦਾ ਵੀ 'ਆਦਿ' ਹਨ, ਰਾਜਸਥਾਨੀ ਦਾ ਵੀ। ਸਹੀ ਵਸਤੂ-ਸਥਿਤੀ ਤਾਂ ਇਹ ਹੈ ਕਿ ਸਿਧ ਸਾਹਿਤ ਅਪਭ੍ਰੰਸ਼ ਸਾਹਿਤ ਦਾ ਇਕ ਭਾਗ ਹੈ, ਆਧੁਨਿਕ ਭਾਰਤੀ ਭਾਸ਼ਾਵਾਂ/ਸਾਹਿਤ ਦਾ ਨਹੀਂ। ਗੁਰੂ ਸਾਹਿਬਾਨ ਦੇ ਆਗਮਨ ਨਾਲ ਪੰਜਾਬੀ ਸਾਹਿਤ ਦਾ ਅਸਲ ਜੁਗ ਸ਼ੁਰੂ ਹੁੰਦਾ ਹੈ। ਭਗਤ ਸ਼ੇਖ ਫਰੀਦ ਜੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਤਕ ਦੇ ਲੰਮੇ ਅੰਤਰਾਲ ਵਿਚ ਕੁਝ ਲੋਕਧਾਰਾਈ ਮੂਲ ਦੀਆਂ ਫੁਟਕਲ ਰਚਨਾਵਾਂ ਦੇ ਸੰਕੇਤਾਂ ਤੋਂ ਬਿਨਾਂ ਕੋਈ ਠੋਸ ਰਚਨਾਵਾਂ ਦੀ ਪ੍ਰਾਪਤੀ ਨਹੀਂ ਹੁੰਦੀ।[੬] ਇਥੇ ਇਹ ਵੀ ਧਿਆਨਯੋਗ ਹੈ ਕਿ ਸਾਡੇ ਸਾਹਿਤ ਇਤਿਹਾਸਾਂ ਵਿਚ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਨੂੰ ਸੂਫੀ ਕਾਵਿ ਹੇਠ ਵਿਚਾਰਾਧੀਨ ਕੀਤਾ ਗਿਆ ਹੈ, ਪਰ ਵਸਤੂ-ਸਚਾਈ ਇਹ ਹੈ ਕਿ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਆਪਣੇ ਵਿਚਾਰ ਤੇ ਸਰੂਪ ਕਰਕੇ ਗੁਰਮਤਿ (ਕਾਵਿ) ਦਾ ਅਭਿੰਨ ਅੰਗ ਹੈ। ਭਗਤ ਸ਼ੇਖ ਫਰੀਦ ਜੀ ਦੀ ਬਾਣੀ ਦੀ ਸੁਰੱਖਿਆ ਤੇ

ਪ੍ਰਵਾਨਗੀ ਦਾ ਜ਼ਿੰਮਾ ਵੀ ਸੂਫ਼ੀ-ਟੈਕਸਟ ਨਹੀਂ, ਗੁਰਮਤਿ-ਟੈਕਸਟ ਨੇ ਓਟਿਆ।

ਇਸ ਉਪਰੰਤ ਪੰਜਾਬੀ ਸਾਹਿਤ ਧਾਰਾ ਗੁਰਮਤਿ, ਸੂਫ਼ੀ, ਬੀਰ, ਕਿੱਸਾ ਤੇ ਲੋਕਧਾਰਾ ਦੇ ਰੂਪ ਵਿਚ ਪ੍ਰਵਾਹਿਤ ਹੁੰਦੀ ਹੋਈ ਵਰਤਮਾਨ ਸਮੇਂ ਤਕ ਪਹੁੰਚਦੀ ਹੈ, ਜਿਸ ਵਿਚ ਸਮੇਂ ਨਾਲ ਵਾਰਤਕ, ਆਲੋਚਨਾ, ਖੋਜ ਆਦਿ ਧਾਰਾਵਾਂ ਵੀ ਸ਼ਾਮਿਲ ਹੁੰਦੀਆਂ ਰਹੀਆਂ। ਕਰੀਬਨ ਹਜ਼ਾਰ ਸਾਲ ਦੇ ਲੰਮੇ ਕੈਨਵਸ ਉਤੇ ਫੈਲੀ ਇਸ ਸਾਹਿਤ ਧਾਰਾ ਦੇ ਇਤਿਹਾਸ ਨੂੰ ਵਿਉਂਤਣ ਦੇ ਮੁਢਲੇ ਜਤਨਾਂ ਵਿਚ ਸਿੱਖ ਸੰਪ੍ਰਦਾਵਾਂ-ਨਿਰਮਲਾ ਆਦਿ ਦੇ ਇਕ-ਅੱਧ ਵਿਦਵਾਨ ਬਾਰੇ ਕੁਝ ਟਿਪਣੀ-ਨੁਮਾ ਸੂਚਨਾਵਾਂ ਮਿਲ ਜਾਂਦੀਆਂ ਹਨ, ਜਿਵੇਂ ਬਨਾਰਸੀ ਦਾਸ ਜੈਨ ਪੰਜਾਬੀ ਜ਼ੁਬਾਨ ਤੇ ਉਹਦਾ ਲਿਟਰੇਚਰ[੭] ਵਿਚ ਪਰਚੀਆਂ, ਟੀਕਿਆਂ ਆਦਿ ਉਤੇ ਟਿੱਪਣੀ ਕਰਦਾ ਹੋਇਆ, ਪੰਥ ਪ੍ਰਕਾਸ਼ (ਗਿ. ਗਿਆਨ ਸਿੰਘ) ਅਤੇ ਨਾਨਕ ਪ੍ਰਕਾਸ਼ (ਭਾ. ਸੰਤੋਖ ਸਿੰਘ) ਬਾਰੇ ਤਥ-ਮੂਲਕ ਅਤਿ ਸੰਖੇਪ ਵੇਰਵਾ ਦਿੰਦਾ ਹੈ। ਭਾਸ਼ਾ ਵਿਭਾਗ ਵੱਲੋਂ ਦੋ ਭਾਗਾਂ ਵਿਚ ਤਿਆਰ ਕਰਵਾਏ ਗਏ ਪੰਜਾਬੀ ਸਾਹਿਤ ਇਤਿਹਾਸ ਵਿਚ ਸੇਵਾ ਪੰਥੀ ਸਾਧੂਆਂ ਦੀਆਂ ਕੁਝ ਰਚਨਾਵਾਂ ਦੀ ਸੂਚੀ ਤਾਂ ਹਾਜ਼ਿਰ ਹੈ,[੮] ਪਰ ਨਿਰਮਲੇ ਸਾਹਿਤ ਦਾ ਜ਼ਿਕਰ ਨਹੀਂ। ਇਹੋ ਸਥਿਤੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੁਆਰਾ ਤਿਆਰ ਕਰਵਾਏ ਸਾਹਿਤ ਇਤਿਹਾਸ ਦੀ ਹੈ।[੯] ਪਾਕਿਸਤਾਨ ਵਿਚ ਲਿਖੇ ਗਏ ਸਾਹਿਤ ਇਤਿਹਾਸਾਂ ਵਿਚ ਤਾਂ ਗੁਰਬਾਣੀ ਨੂੰ ਵੀ ਥਾਂ ਨਹੀਂ ਦਿੱਤਾ ਗਿਆ। ਪਾਕਿਸਤਾਨ ਵਿਚ ਪਹਿਲੇ ਪੰਜਾਬੀ ਪ੍ਰੋਫੈਸਰ ਪ੍ਰਸਿਧ ਲੇਖਕ ਡਾ. ਸ਼ਾਹਬਾਜ਼ ਮਲਿਕ ਵਰਗਿਆਂ ਨੂੰ ਤਾਂ ਪੰਜਾਬੀ ਦੀ ਹਰੇਕ ਸਾਹਿਤਕ-ਨਿਧੀ "ਪੰਜਾਬੀ ਦੀ ਮੁਸਲਮਾਨ ਰਵਾਇਤ" ਹੀ ਨਜ਼ਰ ਆਉਂਦੀ ਹੈ।[੧੦]

ਪੰਜਾਬੀ ਆਲੋਚਨਾ ਸਾਹਿਤ (ਇਤਿਹਾਸਾਂ) ਵਿਚ ਵੀ ਇਹੋ ਸਥਿਤੀ ਹੈ। ਪੰਜਾਬੀ ਆਲੋਚਨਾ ਦੇ ਪਹਿਲੇ ਹਸਤਾਖਰ ਬਾਬਾ ਬੁਧ ਸਿੰਘ ਦੀਆਂ ਆਲੋਚਨਾ ਪੁਸਤਕਾਂ (ਵਿਸ਼ੇਸ਼ ਕਰਕੇ ਹੰਸ ਚੋਗ ) ਵਿਚ ਉਹ ਟੀਕਿਆਂ, ਜਨਮਸਾਖੀਆਂ, ਗੋਸ਼ਟਾਂ ਆਦਿ ਨੂੰ ਸਰੋਤ ਵਜੋਂ ਤਾਂ ਮਾਣਤਾ ਦਿੰਦਾ ਹੈ,[੧੧] ਪਰ ਆਲੋਚਨਾ ਸਾਹਿਤ ਵਜੋਂ ਨਹੀਂ। ਇਥੇ ਜ਼ਿਕਰਯੋਗ ਹੈ ਕਿ ਸ਼ੁਰੂ-ਸ਼ੁਰੂ ਵਿਚ ਲਿਖੇ ਗਏ ਸਾਹਿਤ ਇਤਿਹਾਸ ਤੇ ਆਲੋਚਨਾ ਗ੍ਰੰਥਾਂ ਦੀਆਂ ਆਪਣੀ ਕਿਸਮ ਦੀਆਂ ਸੀਮਾਵਾਂ ਤੇ ਪ੍ਰਾਪਤੀਆਂ ਸਨ। ਪ੍ਰਾਪਤੀ ਉਨ੍ਹਾਂ ਦੀ ਪਹਿਲ ਸੀ, ਸੀਮਾ ਉਸ ਸਮੇਂ-ਵਿਸ਼ੇਸ਼ ਦੀ ਸੀ, ਪਰ ਕੀ ਕਾਰਨ ਹੈ ਕਿ ਵਰਤਮਾਨ ਤਕ ਵੱਡੀ ਗਿਣਤੀ ਵਿਚ ਪ੍ਰਾਪਤ ਸਾਹਿਤ ਇਤਿਹਾਸ/ਆਲੋਚਨਾ/ਸਿਧਾਂਤ ਪੁਸਤਕਾਂ[੧੨] ਵਿਚ, ਗਿ. ਗਿਆਨ ਸਿੰਘ /ਨਿਰਮਲ ਸੰਪ੍ਰਦਾਇ ਦੇ ਸਾਹਿਤ ਨੂੰ ਸ਼ਾਮਿਲ ਨਹੀਂ ਕੀਤਾ ਗਿਆ?

## III

ਸਾਹਿਤ ਅਧਿਐਨਾਂ ਵਿਚ ਨਿਰਮਲਾ ਸਾਹਿਤ ਦੇ ਅਣਗੌਲੇ ਰਹਿਣ ਦੇ ਕੀ ਕਾਰਨ ਹਨ? ਇਸ ਭਾਗ ਵਿਚ ਉਨ੍ਹਾਂ ਕੁਝ ਕਾਰਨਾਂ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਗਈ ਹੈ :

**੩.੧.** ਇਸ ਸਾਹਿਤ ਦੇ ਅਣਗੌਲੇ ਰਹਿਣ ਦਾ ਇਕ ਅਹਿਮ ਕਾਰਨ ਇਸ ਸਾਹਿਤ ਦੀ ਅਣ-ਉਪਲਬਧੀ ਬਣੀ। ਇਸ ਸਥਿਤੀ ਵਿਚ ਅੱਜ ਵੀ ਕੋਈ ਬੁਨਿਆਦੀ ਪਰਿਵਰਤਨ ਨਹੀਂ ਹੋਇਆ। ਵਧੇਰੇ ਸਾਹਿਤ ਹੱਥ-ਲਿਖਤਾਂ ਦੇ ਰੂਪ ਵਿਚ ਥਾਉਂ-ਥਾਈਂ ਡੇਰਿਆਂ, ਨਿਜੀ ਮਲਕੀਅਤਾਂ, ਲਾਇਬ੍ਰੇਰੀਆਂ ਆਦਿ ਵਿਚ ਪਿਆ ਹੈ ਅਤੇ ਜੋ ਕੁਝ ਪ੍ਰਕਾਸ਼ਿਤ ਹੈ, ਉਹ ਕਿਸੇ ਇਕ-ਅੱਧ-ਕਿਰਤ ਨੂੰ ਛੱਡ ਕੇ ਵਿਧੀਬਤ ਰੂਪ ਵਿਚ ਸੰਪਾਦਿਤ ਨਹੀਂ।[੧੩] ਬਿਨਾਂ ਸੰਪਾਦਿਤ ਤੇ ਪ੍ਰਕਾਸ਼ਿਤ ਰਚਨਾ ਦੇ ਰਚਨਾਵਾਂ ਦਾ ਮੂਲ ਅੰਕਣਾਂ ਜੇ ਅਸੰਭਵ ਨਹੀਂ ਤਾਂ ਅਤਿਅੰਤ ਮੁਸ਼ਕਲ ਜਰੂਰ ਹੈ।

**੩.੨** ਇਸ ਸਾਹਿਤ ਦੇ ਅਣਗੌਲੇ ਰਹਿਣ ਦਾ ਇਕ ਕਾਰਨ ਪੰਜਾਬੀ ਸਾਹਿਤ ਆਲੋਚਨਾ ਵਿਚ ਸਮੇਂ-ਸਮੇਂ ਪੈਦਾ ਹੋਈਆਂ ਆਲੋਚਨਾ-ਦ੍ਰਿਸ਼ਟੀਆਂ ਦੀ ਸਮਝ ਵੀ ਬਣੀ। ਇਸ ਖੇਤਰ ਵਿਚ ਸਭ ਤੋਂ ਨਾਂਹਵਾਚੀ ਭੂਮਿਕਾ 'ਪ੍ਰਗਤੀਵਾਦ' ਨਾਂ ਹੇਠ ਵਧੀ-ਫੁਲੀ ਧਾਰਾ ਨੇ ਨਿਭਾਈ। ਇਸ ਧਾਰਨਾ ਦੀ ਪ੍ਰਭਾਵਵਾਦੀ ਰੁਚੀ ਹੇਠ ਆਏ ਚਿੰਤਕ ਤਾਂ ਧਾਰਮਿਕ 'ਸਾਹਿਤ' ਨੂੰ ਸਾਹਿਤ ਮੰਨਣ ਤੋਂ ਹੀ ਇਨਕਾਰੀ ਹੋ ਬੈਠੇ। ਇਸ ਧਾਰਨਾ ਦੀਆਂ ਸਿਧਾਂਤਕ/ਵਿਹਾਰਕ ਸੀਮਾਵਾਂ[੧੪] ਵੱਲ ਜਾਣਾ ਤਾਂ ਸਾਡਾ ਹਥਲਾ ਮਨੋਰਥ ਨਹੀਂ, ਪਰ ਵਿਚਾਰਾਧੀਨ ਮਾਮਲੇ ਵਿਚ ਇਸ ਦਾ ਕਾਰਨ ਇਹ ਬਣਿਆ ਕਿ ਇਹ ਧਾਰਾ ਆਪਣੀ ਪਰੰਪਰਾ/ਵਿਰਸੇ ਨੂੰ ਸਿਰਫ਼ 'ਵਸਤੂ' ਮੰਨਦੀ ਰਹੀ, ਦ੍ਰਿਸ਼ਟੀ ਜਾਂ ਮਾਪਦੰਡਾਂ ਲਈ ਇਸ ਧਾਰਾ ਦੀ ਟੇਕ ਵਧੇਰੇ ਰੂਸ ਅਤੇ ਗਿਆਨਕਰਨ ਅਧੀਨ ਪੈਦਾ ਹੋਏ ਆਧੁਨਿਕਤਾ ਦੇ ਪ੍ਰਾਜੈਕਟਾਂ ਉੱਤੇ ਰਹੀ। ਇੱਥੇ ਧਿਆਨਯੋਗ ਹੈ ਕਿ ਇਸ ਧਾਰਾ ਹੇਠ ਗੁਰਬਾਣੀ ਨੂੰ ਸਮੀਖਿਆ ਦਾ ਭਾਗ ਤਾਂ ਬਣਾਇਆ ਗਿਆ, ਪਰ ਉਸ ਨੂੰ ਆਮ ਕਾਵਿ ਦੇ ਪਧਰ ਤਕ ਤੁਲਨਾ ਦਿੱਤਾ ਗਿਆ। ਇਹ ਧਾਰਾ ਧਰਮ (ਸਾਹਿਤ) ਵਿਸ਼ੇਸ਼ ਨੂੰ ਗਹਿਰਾਈ ਨਾਲ ਸਮਝਣ ਤੋਂ ਉੱਕਾ ਹੀ ਅਸਮਰਥ ਰਹੀ।

**੩.੩.** ਪੰਜਾਬੀ ਸਾਹਿਤ ਅਧਿਐਨਾਂ ਵਿਚ ਇਸ ਸਾਹਿਤ ਨੂੰ ਸ਼ਾਮਿਲ ਨਾ ਕਰਨ ਦਾ ਇਕ ਕਾਰਨ ਇਹ ਦੱਸਿਆ ਗਿਆ ਕਿ ਇਹ ਸਾਹਿਤ 'ਪੰਜਾਬੀ' ਨਹੀਂ। ਬ੍ਰਜ/ਹਿੰਦੀ ਲੱਦੀ ਸਧੂਕੜੀ ਪ੍ਰਭਾਵਿਤ ਪੰਜਾਬੀ ਨੂੰ ਪੰਜਾਬੀ ਸਾਹਿਤ ਕਹਿਣਾ ਔਖਾ ਹੈ,[੧੫] ਪਰ ਸਵਾਲ ਉਠਾਇਆ ਜਾ ਸਕਦਾ ਹੈ ਕਿ ਜੇ ਫਾਰਸੀ/ਉਰਦੂ ਲਦਿਆ ਕਿੱਸਾ ਸਾਹਿਤ, ਪੰਜਾਬੀ ਸਾਹਿਤ ਅਧਿਐਨ ਦਾ ਇਕ ਹਿੱਸਾ ਬਣ ਸਕਦਾ ਹੈ ਤਾਂ ਬ੍ਰਜ ਪ੍ਰਭਾਵੀ (ਨਿਰਮਲ) ਸਾਹਿਤ ਕਿਉਂ ਨਹੀਂ? ਦਿਲਚਸਪ ਪਹਿਲੂ ਇਹ ਹੈ ਕਿ ਨਿਰਮਲ ਸਾਹਿਤ ਦੀ ਭਾਸ਼ਾਈ ਪ੍ਰਵਿਰਤੀ ਭਾਵੇਂ ਬ੍ਰਜ ਵੱਲ ਝੁਕੀ ਹੋਈ ਹੈ, ਪਰ ਸਾਰਾ ਸਾਹਿਤ ਲਗਪਗ ਲਿਖਿਆ ਗੁਰਮੁਖੀ ਲਿਪੀ ਵਿਚ ਗਿਆ ਹੈ। ਇਸ ਦੇ ਉਲਟ ਮੁਢਲਾ ਸਾਰਾ ਕਿੱਸਾ ਸਾਹਿਤ ਫ਼ਾਰਸੀ ਅੱਖਰਾਂ ਵਿਚ ਹੈ, ਗੁਰਮੁਖੀ ਵਿਚ ਨਹੀਂ। ਪੰਜਾਬੀ-ਗੁਰਮੁਖੀ ਦਾ ਮੁਢ ਕਦੀਮੀ ਧਾਰਮਿਕ ਤੇ ਸਭਿਆਚਾਰਕ ਜਿਹੋ ਜਿਹਾ ਰਿਸ਼ਤਾ ਹੈ, ਉਹ ਫ਼ਾਰਸੀ/ਉਰਦੂ ਤੇ ਗੁਰਮੁਖੀ ਦਾ ਨਹੀਂ।

**੩.੪.** ਇੱਥੇ ਵਿਚਾਰਾਧੀਨ (ਜਾਂ ਅਜਿਹੇ ਹੋਰ) ਸਾਹਿਤ ਬਾਰੇ ਇਕ ਪ੍ਰਸ਼ਨ-ਚਿੰਨ੍ਹ ਇਹ ਲਗਾਇਆ ਗਿਆ ਕਿ ਇਹ (ਧਾਰਮਿਕ) ਸਾਹਿਤ ਤਾਂ ਵਾਦ-ਵਿਵਾਦੀ ਹੈ; ਸੰਪਰਦਾਇਕ ਹੈ; ਉਸਾਰੂ ਜਾਂ ਸਿਰਜਨਾਤਮਕ ਨਹੀਂ। ਸਵਾਲ ਕੀਤਾ ਜਾ ਸਕਦਾ ਹੈ ਕਿ ਵੀਹਵੀਂ ਸਦੀ ਦੇ ਲਗਪਗ ਪਿਛਲੇ ਤਿੰਨ ਦਹਾਕਿਆਂ ਵਿਚ 'ਅਗਾਂਹਵਧੂ-ਪਿਛਾਂਹਖਿੱਚੂ' ਦੇ ਲਾਏ ਗਏ (ਆਧਾਰਹੀਣ) ਨਾਅਰਿਆਂ ਵਿਚ ਕਿਹੜੀ ਸਿਰਜਣਾ ਦਾ ਭੇਦ ਛੁਪਿਆ ਹੋਇਆ ਹੈ? 'ਵਾਦ-ਵਿਵਾਦ' ਨੂੰ 'ਆਲੋਚਨਾ' ਦੇ ਨਾਂ ਹੇਠ ਸਿਧਾਉਣ ਦੀ 'ਸੇਵਾ' ਉਸ ਸਾਹਿਤ/ਸਮੀਖਿਆ ਨੇ ਹੀ ਕੀਤੀ, ਜਿਸ ਨੂੰ 'ਨਾਅਰੇਬਾਜ਼ੀ' ਤੋਂ ਬਿਨਾਂ ਬਾਕੀ ਸਭ ਕੁਝ ਪਿਛਾਂਹਖਿਚੂ ਹੀ ਨਜ਼ਰ ਆਇਆ।

**੩.੫.** ਇਕ ਸਵਾਲ ਇਹ ਵੀ ਉਠਾਇਆ ਗਿਆ ਕਿ ਵਿਚਾਰਾਧੀਨ ਸਾਹਿਤ ਆਪਣੇ ਸੁਭਾਅ ਵਿਚ ਏਕਾਧਿਕਾਰੀ ਹੈ; ਇਹ ਨਿਰਪੇਖ ਸਚੁ ਦਾ ਦਾਅਵੇਦਾਰ ਹੈ; ਇਸ ਦਾ ਸੰਪਰਦਾਇਕ ਮਨੋਰਥ ਹੈ, ਆਦਿ-ਆਦਿ। ਪੁੱਛਿਆ ਜਾ ਸਕਦਾ ਹੈ ਕਿ ਬਹੁ-ਕੇਂਦਰੀ ਸੁਭਾਅ ਦਾ ਦਾਅਵੇਦਾਰ, ਵਿਗਿਆਨਕ ਸੁਭਾਅ ਦਾ ਅਧਿਐਨ, ਪੰਜਾਬੀ ਸਾਹਿਤ ਅਧਿਐਨ ਦੀ ਹਰੇਕ ਪ੍ਰਾਪਤੀ ਨੂੰ 'ਅੰਗਰੇਜ਼ ਦੇਣ' ਨਾਲ ਬੰਨ੍ਹ ਕੇ, ਕੀ ਏਕਾਧਿਕਾਰੀ ਪ੍ਰਵਿਰਤੀ ਦਾ ਸ਼ਿਕਾਰ ਨਹੀਂ ਹੁੰਦਾ? ਕੀ ਸਭ ਕੁਝ ਪੱਛਮ ਪ੍ਰਭਾਵੀ ਸਿਧ ਕਰਕੇ ਇਹ ਪੱਛਮ ਦੇ ਨਿਰਪੇਖ ਸਚੁ ਨੂੰ ਨਹੀਂ ਥੋਪਦਾ? ਇਸ ਭਰਮ-ਮੂਲਕ ਵਿਗਿਆਨਕ ਦਾਅਵੇਦਾਰੀ ਦਾ ਸਿਤਮ ਤਾਂ ਐਥੋਂ ਤਕ ਹੈ ਕਿ ਭਾਈ ਵੀਰ ਸਿੰਘ; ਪ੍ਰੋ. ਪੂਰਨ ਸਿੰਘ ਵਰਗੇ ਮਹਾਂਕਾਵੀਆਂ ਦੀਆਂ ਆਵੇਸ਼ਤ-ਰਚਨਾਵਾਂ ਨੂੰ ਵੀ ਪੱਛਮ ਦੀ ਦੇਣ ਸਿਧ ਕਰਦਾ ਹੈ।[੧੬] ਵਸਤੂ ਸਚਾਈ ਇਹ ਹੈ ਕਿ ਡੱਬੇਬੰਦੀ/ਧੜੇਬੰਦੀ ਨੂੰ 'ਵਿਗਿਆਨਕ ਸਚੁ' ਦੇ ਚੋਗੇ ਹੇਠ ਪੇਸ਼ ਕਰਨਾ ਇਸ ਧਾਰਾ ਦਾ ਸੁਚੇਤ ਜਤਨ ਰਿਹਾ ਹੈ।

**੩.੬.** ਕੁਝ ਸਾਹਿਤ ਇਤਿਹਾਸਕਾਰਾਂ/ਸਮੀਖਿਆਕਾਰਾਂ ਨੇ ਇੱਥੇ ਵਿਚਾਰਾਧੀਨ ਸਾਹਿਤ ਨੂੰ ਇਸ ਕਰਕੇ ਅਧਿਐਨ ਹੇਠ ਨਹੀਂ ਕੀਤਾ ਕਿ ਇਹ ਸਾਹਿਤ 'ਪਾਰਗਾਮੀ' ਹੈ, ਸਮਾਜਿਕਤਾ ਇਸ ਦਾ ਕੇਂਦਰੀ ਲੱਛਣ ਨਹੀਂ; ਇਹ ਵਸਤੂ-ਯਥਾਰਥ ਪੇਸ਼ ਨਹੀਂ ਕਰਦਾ; ਇਸ ਵਿਚੋਂ ਸਥਾਪਤੀ ਵਿਰੁਧ ਪ੍ਰਤੀਰੋਧ ਦੀ ਧੁਨਿ ਸੁਣਾਈ ਨਹੀਂ ਦਿੰਦੀ... ਆਦਿ-ਆਦਿ। ਜੇ ਇਹ ਸਵਾਲ ਉਠਾਇਆ ਜਾਵੇ ਕਿ ਉਹ ਕਿਹੜੀ ਰੀਤੀ ਹੈ ਜੋ ਕਿਸੇ ਰਚਨਾ ਨੂੰ ਸਾਹਿਤ ਬਣਾਉਂਦੀ ਹੈ? ਤਾਂ ਪਹਿਲਾ ਸਵਾਲ ਇਹ ਹੈ ਕਿ ਕੀ ਕਿਸੇ ਸਾਹਿਤ ਦੀ ਸਾਹਿਤਕਤਾ ਨੂੰ (ਕਲਪੀ ਗਈ) ਸਮਾਜਿਕਤਾ ਧਾਰਨੀ ਜ਼ਰੂਰੀ ਹੈ? ਜਾਂ ਉਸਦੇ ਸਾਹਿਤ ਹੋਣ ਲਈ ਉਸਦਾ ਸਥਾਪਤੀ ਵਿਰੁਧ ਬੋਲਣਾ ਜ਼ਰੂਰੀ ਕਸਵੱਟੀ ਹੈ ? ਜੇ ਇਹੋ ਆਖਰ ਕਸਵੱਟੀ ਹੈ ਤਾਂ ਫਿਰ ਕਾਲੀਦਾਸ ਜਾਂ ਸੇਕਸ਼ਪੀਅਰ ਮਹਾਨ ਸਾਹਿਤਕਾਰ ਕਿਵੇਂ ਹੋਏ? ਜ਼ਿਕਰਯੋਗ ਹੈ ਕਿ ਪੰਜਾਬੀ ਸਾਹਿਤ ਅਧਿਐਨ ਦੇ ਹਰੇਕ ਅੰਗ (ਸਿਧਾਂਤ, ਇਤਿਹਾਸ, ਸਮੀਖਿਆ, ਖੋਜ...) ਦਾ ਵਿਸ਼ੇਸ਼ ਭਾਗ 'ਕਿੱਸਾ ਕਾਵਿ ਧਾਰਾ' ਕਿਸ ਸਥਾਪਤੀ ਵਿਰੁੱਧ ਜੂਝਦਾ ਹੈ? ੧੭ ਤੋਂ ੧੯ਵੀਂ ਸਦੀ ਤਕ ਭਰਪੂਰ ਵਿਕਸਿਤ ਰਹੀ

ਕਿੱਸਾ ਕਾਵਿ ਧਾਰਾ ਨੇ, ਕੀ ਕਾਰਨ ਹੈ ਕਿ ਸਟੇਟ ਤੇ ਬੌਣ ਵਿਚਾਰਾਂ ਦੀ ਈਜ਼ਾਰੇਦਾਰੀ ਵਿਰੁਧ ਲਹੂ-ਡੋਲਵੀਂ ਜ਼ਿੰਦਗੀ ਮੌਤ ਦੀ ਜੰਗ ਲੜ ਰਹੇ ਸਿੱਖ ਸੂਰਵੀਰਾਂ ਬਾਰੇ ਇਕ ਸਤਰ ਵੀ ਨਹੀਂ ਲਿਖੀ? ਕੀ ਕਿਤੇ ਇਹ ਧਾਰਾ ਲੋਕ ਸਮੂਹ ਦਾ ਧਿਆਨ 'ਰੋਮਾਂਟਿਕ ਇਸ਼ਕਬਾਜ਼ੀ' ਵੱਲ ਲਾਉਣ ਲਈ ਤਾਂ 'ਵਿਕਸਿਤ' ਨਹੀਂ ਸੀ ਹੋਈ?,[੧੭] ਜੇ ਅਜਿਹਾ ਸਾਹਿਤ, ਸਾਹਿਤ ਅਧਿਐਨਾਂ ਦਾ ਭਾਗ ਹੈ ਤਾਂ ਸਿੱਖ ਸੰਪ੍ਰਦਾਵਾਂ ਵੱਲੋਂ ਸਿਰਜਿਆ ਸਾਹਿਤ ਕਿਉਂ ਨਹੀਂ? ਇੱਥੇ ਇਹ ਵੀ ਧਿਆਨਗੋਚਰਾ ਕਰਨਾ ਜ਼ਰੂਰੀ ਹੈ ਕਿ ਯੁੱਗ-ਗਰਦੀਆਂ ਤੇ ਸਮੇਂ ਦੇ ਵਿਕਰਾਲ-ਭਿਆਨਕ ਹਾਲਾਤ ਨਾਲ ਗੁਰਮਤਿ ਧਾਰਾ ਨੇ ਹੀ ਲੋਹਾ ਲਿਆ ਤੇ ਇਹੋ ਧਾਰਾ ਆਪਣੇ ਸਦੀਵੀ ਸਰਬਵਿਆਪੀ ਗੁਣਾਂ ਕਾਰਨ, ਵਰਤਮਾਨ ਤਕ ਬਣੀਆਂ ਵਿਖੜੀਆਂ ਹਾਲਤਾਂ ਕਾਰਨ ਜ਼ਿੰਦਾ ਰਹਿ ਸਕੀ, ਬਾਕੀ ਸਾਰੀਆਂ ਧਾਰਾਵਾਂ ਸਮੇਂ ਦੀਆਂ ਵੰਗਾਰਾਂ ਦੇ ਉੱਤਰ ਨਾ ਦੇ ਸਕੀਆਂ ਤੇ ਆਲੋਪ ਹੋ ਗਈਆਂ।[੧੮]

ਉਪਰੋਕਤ ਤੋਂ ਬਿਨਾਂ ਹੋਰ ਵੀ ਕਈ ਕਾਰਨ ਸਮੇਂ-ਸਮੇਂ ਦੱਸੇ/ਥੋਪੇ ਜਾਂਦੇ ਰਹੇ ਹਨ, ਜਿਵੇਂ ਇਹ ਕਹਿਣਾ ਕਿ ਇਹ ਸਿਰਜਣਾ ਦੀ ਥਾਂ ਵਿਆਖਿਆ ਸਾਹਿਤ ਹੈ; ਇਕ ਧਾਰਾ ਨਾਲ ਜੁੜਿਆ ਹੋਇਆ ਹੈ; ਦੁਹਰਾਮੂਲਕ ਹੈ...ਆਦਿ। ਜੇ 'ਵਿਆਖਿਆ', ਸਾਹਿਤ ਦਾ ਅੰਗ ਨਹੀਂ ਤਾਂ 'ਖੋਜ, ਅਨੁਵਾਦ ਜਾਂ ਆਲੋਚਨਾ', ਸਾਹਿਤ ਦਾ ਅੰਗ ਕਿਵੇਂ ਹੈ ? ਜੇ ਇਕ ਧਾਰਾ ਨਾਲ ਜੁੜਨਾ ਕਿਸੇ ਰਚਨਾ ਦੇ ਸਾਹਿਤ-ਨਾ ਹੋਣ ਦੀ ਗਵਾਹੀ ਹੈ ਤਾਂ 'ਸੂਫ਼ੀ, ਕਿੱਸਾ, ਬੀਰ'...ਕਾਵਿ ਕਿਵੇਂ ਸਾਹਿਤ ਹੈ?...ਕੀ 'ਦੁਹਰਾ', ਸਾਹਿਤ ਨਾ ਹੋਣ ਦਾ ਮਾਪਦੰਡ ਹੈ?

ਅਸਲ ਗੱਲ, ਪਹਿਲੇ ਕਹੇ ਅਨੁਸਾਰ ਇਹ ਹੈ ਕਿ ਸਾਡੇ, ਸਾਹਿਤ ਅਧਿਐਨ ਧੜੇਬੰਦੀ ਦਾ ਸ਼ਿਕਾਰ ਰਿਹਾ ਹੈ; ਸਮੀਖਿਆ ਕਾਰਜ ਇਸ ਬਿਮਾਰੀ ਦਾ ਸਭ ਤੋਂ ਵਧੇਰੇ ਸ਼ਿਕਾਰ ਰਿਹਾ ਹੈ। ਡਾ. ਕਰਨੈਲ ਸਿੰਘ (ਥਿੰਦ) ਦੇ ਸ਼ਬਦਾਂ ਵਿਚ ਸਾਡੇ ਦੋ-ਮਤ ਪਰਸਪਰ ਇਉਂ ਪ੍ਰਾਪਤ ਹਨ ਕਿ "ਆਲੋਚਨਾ ਦੇ ਖੇਤਰ ਵਿਚ ਅਸੀਂ ਬਹੁਤ ਲੰਮੀ ਤੇ ਅਮੀਰ ਪਰੰਪਰਾ ਦੇ ਮਾਲਕ ਹਾਂ ਜਾਂ ਸਾਡੇ ਪਾਸ ਕੁਝ ਵੀ ਨਹੀਂ।"[੧੯] ਇਹ ਦੋਵੇਂ ਮਤ/ਵੇਗ ਕਿਸੇ ਨਿਗਰ ਵਿਚਾਰ ਦੀ ਪੁਸ਼ਟੀ ਨਹੀਂ ਕਰਦੇ। ਜਾਂ ਤਾਂ ਸ਼ਰਧਾ ਵੱਸ ਅਸੀਂ ਪਰੰਪਰਾ/ਵਿਰਸੇ ਵਿਚੋਂ 'ਸਭ ਕੁਝ' ਲੱਭਣ ਦੇ ਆਦੀ ਰਹੇ ਹਾਂ ਜਾਂ 'ਸਭ ਕੁਝ' ਪੱਛਮ, ਪ੍ਰਗਤੀ, ਆਧੁਨਿਕਤਾ ਵਿੱਚੋਂ। ਜਿਹੜਾ ਜਿਸ 'ਧਾਰਾ' ਨਾਲ ਜੁੜਿਆ ਹੈ, ਉਸ ਨੂੰ ਸਭ ਕੁਝ ਉਸੇ ਦਾ ਠੀਕ/ਵਿਗਿਆਨਕ ਲਗਦਾ ਹੈ। ਮਸਲਨ ਪੰਜਾਬੀ ਸਮੀਖਿਆਕਾਰਾਂ ਦੇ ਇਕ ਪੂਰੇ 'ਸੰਘ' ਨੂੰ ਪੰਜਾਬੀ ਵਿਚ ਸਭ ਕੁਝ (ਖਾਸਕਰ ਆਲੋਚਨਾ) ਨੂੰ ਸਹੀ ਸੇਧ ਦੇਣ ਵਾਲੇ ਪ੍ਰਿੰ. ਸੰਤ ਸਿੰਘ ਸੇਖੋਂ ਜਾਂ ਉਸ ਦੇ ਪ੍ਰਭਾਵ ਹੇਠ (ਪੱਛਮੀ) 'ਪ੍ਰਗਤੀਵਾਦ' ਜਾਪਦੇ ਹਨ। ਇਸ ਸੰਬੰਧੀ ਪ੍ਰਾਪਤ ਟਿੱਪਣੀਆਂ ਐਨੀਆਂ ਉਲਾਰੂ ਹਨ, ਕਿ ਵਸਤੂ-ਸਥਿਤੀ ਸ਼ੱਕੀ ਹੋ ਜਾਂਦੀ ਹੈ, ਮਸਲਨ ਇਸ ਤਰ੍ਹਾਂ ਦੀਆਂ ਟਿੱਪਣੀਆਂ "ਸੇਖੋਂ ਆਲੋਚਨਾ ਪਹਿਲੀ ਵਾਰ ਸਾਹਿਤ ਦੇ ਸਮਾਜਿਕ ਕਰਮ ਦੇ ਨਾਲ ਰਾਜਸੀ ਸੰਦਰਭ ਉਜਾਗਰ

ਕਰਦੀ ਹੈ...,ਸਿਧਾਂਤਕ ਤੇ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਪੰਜਾਬੀ ਆਲੋਚਨਾ ਪ੍ਰਗਤੀਵਾਦੀ ਵਿਚਾਰਧਾਰਾ ਰਾਹੀਂ ਆਪਣਾ ਸਪਸ਼ਟ ਮੁਹਾਂਦਰਾ ਘੜਦੀ ਹੈ;...ਪੰਜਾਬੀ ਆਲੋਚਨਾ ਦਾ ਅਸਲ ਆਰੰਭ ਬਰਤਾਨਵੀਂ ਸਾਮਰਾਜ ਦੇ ਭਾਰਤ ਵਿਚ ਆਗਮਨ ਤੋਂ ਆਰੰਭ ਹੁੰਦਾ ਹੈ। ”[੨੦] ਆਦਿ ਸਾਨੂੰ ਆਮ ਪ੍ਰਾਪਤ ਹੁੰਦੀਆਂ ਹਨ।

IV

## ਉਤਰ-ਸਥਿਤੀਆਂ ਅਤੇ ਗਿਆਨੀ ਗਿਆਨ ਸਿੰਘ ਦਾ ਨਿਰਮਲ ਸਾਹਿਤ

ਉਤਰ (post) ਸਥਿਤੀਆਂ ਅਧੀਨ ਪੈਦਾ ਹੋਏ ਗਿਆਨ/ਵਿਆਖਿਆ-ਸ਼ਾਸਤਰਾਂ ਦੇ ਹਵਾਲੇ ਵਿਚ ਜੇਕਰ ਸਿੱਖ ਸੰਪ੍ਰਦਾਵਾਂ/ਨਿਰਮਲ ਸਾਹਿਤ ਦੀ ਵਿਆਖਿਆ ਕੀਤੀ ਜਾਵੇ ਤਾਂ ਇਸਦੇ ਇਕੋ ਵੇਲੇ ਕਈ ਮਕਸਦ ਪੂਰੇ ਹੁੰਦੇ ਹਨ:-

(੧) ਪਹਿਲੇ ਮਕਸਦ ਵਿਚ, ਜਦੋਂ ਇਹ ਸਵਾਲ ਭਰਪੂਰਤਾ ਸਹਿਤ ਉਠਾਇਆ ਗਿਆ ਹੈ ਕਿ ਕਲਾ, ਸਾਹਿਤ, ਜ਼ਿੰਦਗੀ ਜਾਂ ਕਿਸੇ ਟੈਕਸਟ ਨੂੰ ਸਮਝਣ ਲਈ ਆਧੁਨਿਕਤਾ ਦਾ ਇਕਹਰਾ ਸਚੁ ਕਾਫੀ ਨਹੀਂ, ਤਾਂ ਇਸ ਤਰ੍ਹਾਂ ਤਰਕ ਰਾਹੀਂ ਮੁਕਤੀ ਤੇ ਕੀਤੀ ਗਈ ਕੁਲਵਰਤੀ ਵਿਆਖਿਆ, ਸ਼ੱਕ/ਸੰਦੇਹ ਦੇ ਘੇਰੇ ਵਿਚ ਹੈ। (ਲਿਓਤਾਰਤ ਦੀ ਸ਼ਬਦਾਬਲੀ ਵਿਚ) 'ਮਹਾਂ-ਬਿਰਤਾਂਤਾਂ'[੨੧] ਨੇ ਸਮਾਨਾਂਤਰ ਸੰਵਾਦ ਦੀ ਸੰਭਾਵਨਾ ਹੀ ਪੈਦਾ ਨਹੀਂ ਹੋਣ ਦਿੱਤੀ। ਇਸ ਹਵਾਲੇ ਵਿਚ ਇਹ ਸਵਾਲ ਉਠਾਉਣਾ ਜ਼ਰੂਰੀ ਹੋ ਗਿਆ ਹੈ ਕਿ ਪੰਜਾਬੀ ਸਾਹਿਤ ਅਧਿਐਨ ਉਤੇ ਕਰੀਬਨ ਚਾਰ ਦਹਾਕੇ ਦੀ ਛਾਈ ਆਧੁਨਿਕ ਹੈਜੀਮੋਨੀ ਨੇ ਅਲਪ ਬਿਰਤਾਂਤ ਨੂੰ ਕੋਈ ਸਪੇਸ ਪ੍ਰਦਾਨ ਨਹੀਂ ਕੀਤੀ। ਸੰਪ੍ਰਦਾਵਾਂ ਦਾ ਸਾਹਿਤ ਵੀ ਉਤਰ-ਬਸਤੀਵਾਦ ਅਨੁਸਾਰ 'ਸਬਾਲਟਰਨ' (subaltern) ਵਾਂਗ ਹਾਸ਼ੀਏ ਉਤੇ ਧਕਿਆ ਗਿਆ।[੨੨] ਇਨ੍ਹਾਂ ਦ੍ਰਿਸ਼ਟੀਆਂ ਰਾਹੀਂ ਕੀਤਾ ਅਧਿਐਨ ਪੰਜਾਬੀ ਸਾਹਿਤ ਅਧਿਐਨ ਉਤੇ ਗਾਲਬ ਏਕਾਧਿਕਾਰ ਦੇ ਕੇਂਦਰ ਤੋੜ ਕੇ ਵਿਕੇਂਦਰਤਾ ਪੈਦਾ ਕਰੇਗਾ।

(੨) ਦੂਜਾ ਅਸੀਂ ਉਨ੍ਹਾਂ ਮੁਹਾਂਦਰਿਆਂ ਦੀ ਆਪਣੀ ਵਿਰਾਸਤ ਵਿੱਚੋਂ ਤਲਾਸ਼ ਕਰ ਸਕਾਂਗੇ, ਜਿਹੜੇ ਸਮਕਾਲੀ ਵਿਆਖਿਆ-ਸ਼ਾਸਤਰਾਂ ਰਾਹੀਂ ਸਿਧਾਂਤ-ਬੱਧ ਕੀਤੇ ਜਾ ਰਹੇ ਹਨ। ਸਾਨੂੰ ਤਦ ਹੀ ਪਤਾ ਲਗੇਗਾ ਕਿ ਸਾਡੀਆਂ ਆਪਣੀਆਂ ਗਿਆਨ-ਪਰੰਪਰਾਵਾਂ ਕੀ ਹਨ; ਉਨ੍ਹਾਂ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਕੀ ਹਨ। ਇਸ ਰਾਹੀਂ ਅਸੀਂ ਆਪਣੇ 'ਗਿਆਨ, ਸਾਧਨਾਂ, ਤਾਕਤ'[੨੩] ਉਤੇ ਕਾਬਜ਼ ਧਿਰਾਂ ਦੀ ਪਛਾਣ ਕਰਕੇ ਸਾਡੀਆਂ ਸਥਾਨਕ ਪਰੰਪਰਾ ਵਿਚ ਹੋਈ ਦਖਲੰਦਾਜ਼ੀ ਦੀ ਪੜ੍ਹਤ ਵੀ 'trace'[੨੪] ਸਕਾਂਗੇ।

(੩) ਤੀਜਾ ਤੇ ਅਹਿਮ ਪੱਖ ਵਿਚਾਰਾਧੀਨ ਸਾਹਿਤ ਦੀ ਸਮਕਾਲੀ ਵਿਆਖਿਆ-ਸ਼ਾਸਤਰਾਂ ਰਾਹੀਂ ਕੀਤੀ ਪੁਨਰ-ਵਿਆਖਿਆ ਸਾਨੂੰ ਇਨ੍ਹਾਂ ਪਾਠਾਂ ਵਿਚ ਨਹਿਤ ਗਿਆਨ ਤੇ ਸਚੁ ਦੇ ਕਈ ਨਵੇਂ ਪਸਾਰਾਂ ਦਾ ਭਾਨ ਵੀ ਕਰਵਾਏਗੀ ਤੇ ਇਸ ਨੂੰ ਉਸ 'ਠੱਪੇ' ਤੋਂ ਮੁਕਤੀ ਵੀ ਦਿਵਾਵੇਗੀ, ਜਿਸ ਨੂੰ ਪੰਜਾਬੀ ਸਾਹਿਤ ਅਧਿਐਨ ਦੀਆਂ ਹੈਜਮੋਨਿਕ ਧਿਰਾਂ

ਨੇ, ਇਨ੍ਹਾਂ ਦੇ ਸਰਲ-ਅਧਿਐਨ ਰਾਹੀਂ ਇਨ੍ਹਾਂ ਉਤੇ, ਬਿਨਾਂ ਪੜ੍ਹਿਆਂ ਲਾਇਆ ਹੈ।

ਜਿੱਥੋਂ ਤਕ ਹਥਲੀ ਲਿਖਤ ਦੇ ਕਰਤੇ ਦੀ ਸੂਚਨਾ ਹੈ, ਪਹਿਲਾਂ ਕੀਤੇ ਇਸ਼ਾਰੇ ਮੁਤਾਬਿਕ, ਵਿਚਾਰਾਧੀਨ ਸਾਹਿਤ ਨੂੰ ਇਤਿਹਾਸ ਦੇ ਸਰੋਤ ਤੇ ਗੁਰਬਾਣੀ ਦੀ ਵਿਆਖਿਆ ਦੇ ਇਕ ਸਕੂਲ ਵਜੋਂ ਹੀ ਪਰਿਭਾਸ਼ਤ ਤੇ ਸਥਾਪਿਤ ਕੀਤਾ ਗਿਆ ਹੈ। ਇਕ ਸਰਵ-ਪ੍ਰਵਾਨਿਤ ਕਥਨ ਰਾਹੀਂ ਗੱਲ ਮੁਕਾਉਂਦੇ ਹੋਏ ਕਿਹਾ ਜਾ ਸਕਦਾ ਹੈ ਕਿ ਇਤਿਹਾਸ ਦੇ ਕਿਸੇ ਵੀ ਕਾਲ-ਬਿੰਦੂ ਉਤੇ ਪੈਦਾ ਹੋਈ ਰਚਨਾ ਦੇ ਹੋਰ ਜਿੰਨੇ ਮਰਜ਼ੀ ਪਸਾਰ ਹੋਣ, ਉਸ ਦਾ ਇਕ ਸਾਹਿਤਕ ਪਸਾਰ ਵੀ ਹੁੰਦਾ ਹੈ ਤੇ ਨਿਰਮਲ ਸਾਹਿਤ ਦੇ 'ਪਾਠ' ਨੂੰ ਇਕ ਸਾਹਿਤਕ ਪਾਠ ਵਜੋਂ ਵੀ ਸਾਹਿਤ ਅਧਿਐਨਾਂ ਵਿਚ ਸ਼ਾਮਿਲ/ਗ੍ਰਹਿਣ ਕਰਨਾ ਚਾਹੀਦਾ ਹੈ।

**ਹਵਾਲੇ :**


੧. ਵੇਖੋ : ਡਾ. ਜੋਗਿੰਦਰ ਸਿੰਘ, *ਜਪੁਜੀ ਦੇ ਟੀਕੇ : ਸਮੀਖਿਆਤਮਕ ਅਧਿਅਨ,* ਪਟਿਆਲਾ, ੧੯੮੧; Kirpal Singh, *Guru Nanak Japuji : A Descriptive Bibliography,* Punjabi University, Patiala, 1990; ਨਰੇਂਦਰਪਾਲ ਸਿੰਘ ਕਪੂਰ, ਸੰਤ ਕਾਵਯ ਜਪੁ ਜੀ ਔਰ ਟੀਕਾ ਪਰੰਪਰਾ, ਕੁਰਕਸ਼ੇਤਰ, ੨੦੦੩ (ਹਿੰਦੀ) ਆਦਿ।

੨. ਅਜਿਹੀਆਂ ਰਚਨਾਵਾਂ ਦੀ ਇਕ ਮੁਢਲੀ ਆਮ ਸੂਚੀ ਲਈ ਵੇਖੋ : ਗੁਰਮੀਤ ਸਿੰਘ, ਨਿਰਮਲ ਸੰਪ੍ਰਦਾਇ, ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ੨੦੦੯, ਪੰਨੇ ੪੦-੧.

੩. ਵੇਖੋ : ਯਸ਼ਪਾਲ ਕੌਰ (ਸੰਪਾ.) *ਸੰਤ ਮੋਹਰ ਸਿੰਘ ਦਾ ਰਚਨਾ ਸੰਸਾਰ,* ਅਮਰਜੀਤ ਪ੍ਰਕਾਸ਼ਨ, ਪਟਿਆਲਾ, ੨੦੦੭, 'ਤਤਕਰਾ'।

੪. ਧਿਆਨ ਰਹੇ ਕਿ ਸਾਹਿਤ ਇਤਿਹਾਸਕਾਰਾਂ ਜਾਂ ਦ੍ਰਿਸ਼ਟੀ-ਵਿਸ਼ੇਸ਼ ਦੀਆਂ ਕਮਜ਼ੋਰੀਆਂ ਕੱਢਣੀਆਂ ਹਥਲਾ ਮਨੋਰਥ ਨਹੀਂ, ਇਥੇ ਤਾਂ ਸਿਰਫ਼ ਸਮਸਿਆਵਾਂ ਦੇ ਇਕ ਅਣਗੌਲੇ ਤੇ ਅਨਿਆਪੂਰਨ ਖੇਤਰ ਵੱਲ ਇਸ਼ਾਰਾ ਕੀਤਾ ਗਿਆ ਹੈ।

੫. ਵੇਖੋ : ਕ੍ਰਿਸ਼ਨ ਲਾਲ ਸ਼ਰਮਾ, *ਅਦੱਹਮਾਨ : ਜੀਵਨ ਤੇ ਰਚਨਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੮੬, ਨੋਟ: ਇਸ ਰਚਨਾ ਨੂੰ ਜੈਨਮੁਨੀ ਸ੍ਰੀ ਜਿਨ ਵਿਜਯ ਤੇ ਡਾ. ਹਰਿਵਲਭਯਾਣੀ ਨੇ ਜੈਨ ਗ੍ਰੰਥ ਮਾਲਾ ਲੜੀ ਤਹਿਤ ਬੰਬਈ ਤੋਂ ੧੯੪੫ ਵਿਚ, ਅਪਭ੍ਰੰਸ਼ (ਅਵਹਠ) ਦਾ ਮਹਾਨ ਗ੍ਰੰਥ ਸਿਧ ਕਰਕੇ ਸੰਪਾਦਿਤ ਕੀਤਾ ਸੀ।

੬. ਗੋਬਿੰਦ ਸਿੰਘ ਲਾਂਬਾ, *ਆਦਿ ਕਾਲ ਦਾ ਪੰਜਾਬੀ ਸਾਹਿਤ (ਇਕ ਪੁਨਰ ਖੋਜ),* ਪਟਿਆਲਾ,੧੯੮੦.

੭. ਇਹ ਪੁਸਤਕ ੧੯੪੧ ਨੂੰ ਫ਼ਾਰਸੀ (ਸ਼ਾਹਮੁਖੀ) ਅੱਖਰਾਂ ਵਿਚ ਲਾਲਾ ਤਾਰਾ ਚੰਦ ਮਦਨ ਲਾਲ ਬੁਕ ਸ਼ੈਲਰਜ਼ ਲਾਹੌਰ ਨੇ ਛਾਪੀ ਸੀ, ਹੁਣ ਇਹ ਗੁਰਮੁਖੀ ਅਖਰਾਂ ਵਿਚ ਵੀ ਉਪਲਬਧ ਹੋ ਗਈ ਹੈ, ਵੇਖੋ : ਬਨਾਰਸੀ ਦਾਸ ਜੈਨ, ਪੰਜਾਬੀ ਜ਼ੁਬਾਨ ਤੇ ਉਹਦਾ ਲਿਟਰੇਚਰ, (ਗੁਰਮੁਖੀ ਲਿਪੀਅੰਤਰਨ) ਚੇਤਨ ਸਿੰਘ, ਸੰਗਮ ਪਬਲੀਕੇਸ਼ਨਜ਼, ਪਟਿਆਲਾ, ।੨੦੧੪॥ ੧੧.

੮. *ਪੰਜਾਬੀ ਸਾਹਿਤ ਦਾ ਇਤਿਹਾਸ,* ਭਾਗ ਪਹਿਲਾ (੧੮੫੦ ਈ. ਤਕ), ਭਾਸ਼ਾ ਵਿਭਾਗ, ਪਟਿਆਲਾ, ੨੦੧੧ (ਤੀਜਾ ਐਡੀਸ਼ਨ, ਪਹਿਲੀ ਵਾਰ ੧੯੬੩), ਪੰਨੇ ੭੭੫-੭੬.

੯. ਪੰਜਾਬ ਯੂਨੀਵਰਸਿਟੀ *ਪੰਜਾਬੀ ਸਾਹਿਤ ਦਾ ਇਤਿਹਾਸ,* ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੨੦੧੦ (ਤੀਜੀ ਵਾਰ, ਪਹਿਲੀ ਵਾਰ ੧੯੬੭), ਪੰਨਾ ੨੯੭.

੧੦. ਪੀਰ ਮੁਹੰਮਦ ਕਾਸਬੀ, ਪੰਨਾ ੩੧, ਉਧਰਿਤ : ਡਾ. ਧਰਮ ਸਿੰਘ 'ਡਾ. ਸ਼ਾਹਬਾਜ਼ ਮਲਿਕ ਦੀ ਖੋਜ ਅਤੇ ਆਲੋਚਨਾ', ਖੋਜ ਪਤ੍ਰਿਕਾ, ਮਾਰਚ ੨੦੦੯, ਪੰਨੇ ੧੧੮-੨੩. ਨੋਟ: ਸਾਹਿਤ ਇਤਿਹਾਸਾਂ ਦੀਆਂ ਹੋਰ ਸੀਮਾਵਾਂ ਲਈ ਵੇਖੋ: ਡਾ. ਕਰਨੈਲ ਸਿੰਘ,'ਪੰਜਾਬੀ ਸਾਹਿਤ-ਇਤਿਹਾਸ ਲਿਖਣ ਦੀਆਂ ਸਮਸਿਆਵਾਂ', *ਪੰਜਾਬੀ ਲੋਕਯਾਨ, ਸਭਿਆਚਾਰ, ਭਾਸ਼ਾ ਤੇ ਸਾਹਿਤ,* (ਸੰਪਾ.) ਡਾ. ਗੁਰਵਿੰਦਰ ਸਿੰਘ, ਲੋਕਗੀਤ ਪ੍ਰਕਾਸ਼ਨ, ਚੰਡੀਗੜ , ੨੦੧੪, ਪੰਨੇ ੧੮੭-੨੦੧.

੧੧. *ਬੰਬੀਹਾ ਬੋਲ* (੧੯੧੩); *ਕੋਇਲ ਕੂ* (੧੯੧੫); *ਹੰਸ ਚੋਗ* (੧੯੨੫), ਲਾਹੌਰ।

੧੨. ਪੰਜਾਬੀ ਸਾਹਿਤ ਦੇ ਤਕਰੀਬਨ ੧੫-ਕੁ ਸਾਹਿਤ ਇਤਿਹਾਸ ਪ੍ਰਾਪਤ ਹੁੰਦੇ ਹਨ,ਜਿਵੇਂ: ਈਸ਼ਰ ਸਿੰਘ ਤਾਂਘ, ਪੰਜਾਬੀ ਸਾਹਿਤ ਦਾ ਪੁਨਰ-ਮੁਲਾਂਕਣ, ਪਟਿਆਲਾ,੧੯੭੩ ; ਸੰਤ ਸਿੰਘ ਸੇਖੋਂ, ਪੰਜਾਬੀ ਸਾਹਿਤ ਦਾ ਇਤਿਹਾਸ, ਲੁਧਿਆਣਾ ੧੯੭੪ ; ਹੀਰਾ ਸਿੰਘ ਦਰਦ, *ਪੰਜਾਬੀ ਸਾਹਿਤ ਦਾ ਇਤਿਹਾਸ,* ਜਲੰਧਰ ੧੯੮੯ (ਦਸਵੀਂ ਵਾਰ) ; ਗੋਪਾਲ ਸਿੰਘ, *ਪੰਜਾਬੀ ਸਾਹਿਤ ਦਾ ਇਤਿਹਾਸ,* ਦਿੱਲੀ ੧੯੫੦ (ਦੂਜੀ ਵਾਰ) ; ਜੀਤ ਸਿੰਘ ਸੀਤਲ, *ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ* ਪਟਿਆਲਾ ।੧੯੭੩॥; ਪੰਜਾਬ ਯੂਨੀਵਰਸਿਟੀ *ਪੰਜਾਬੀ ਸਾਹਿਤ ਦਾ ਇਤਿਹਾਸ* (ਦੋ ਭਾਗ), ਚੰਡੀਗੜ ੧੯੬੭ ; ਪੰਜਾਬੀ ਸਾਹਿਤ ਦਾ ਇਤਿਹਾਸ (ਤਿੰਨ ਜਿਲਦਾਂ), ਭਾਸ਼ਾ ਵਿਭਾਗ,ਪਟਿਆਲਾ ੧੯੬੩-੭੦ ; ਪਰਮਿੰਦਰ ਸਿੰਘ ਅਤੇ ਕਿਰਪਾਲ ਸਿੰਘ ਕਸੇਲ, *ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ,* ਲੁਧਿਆਣਾ ੧੯੬੮ (ਦੂਜਾ ਸੰਸਕਰਣ) ; ਮੋਹਣ ਸਿੰਘ, *ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼,* ਸ਼ਿਮਲਾ ੧੯੪੮; Mohan Singh, A History of Punjabi Literature (1100-1932), 1956 (2 nd edition) ; ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ* (ਪੰਜ ਭਾਗ) ਪਟਿਆਲਾ ੨੦੦੧ ; ਅਬਦੁਲਗਫ਼ੂਰ ਕੁਰੈਸ਼ੀ, *ਪੰਜਾਬੀ ਅਦਬ ਦੀ ਕਹਾਣੀ,* ਉਰਦੂ ਬਜ਼ਾਰ ਲਾਹੌਰ ੧੯੭੨ (ਫਾਰਸੀ ਅਖ਼ਰ) ; ਪਿਆਰਾ ਸਿੰਘ ਭੋਗਲ, *ਸੁਚਿਤਰ ਪੰਜਾਬੀ ਸਾਹਿਤ ਦਾ ਇਤਿਹਾਸ,* ਜਲੰਧਰ ੧੯੭੫ ; *ਪੰਜਾਬੀ ਸਾਹਿਤ ਦਾ ਇਤਿਹਾਸ* (੧੪ ਭਾਗ), ਪੰਜਾਬੀ ਅਕਾਦਮੀ ਦਿੱਲੀ ੨੦੦੪-੦੫, ਆਦਿ। ਇਨ੍ਹਾਂ ਵਿਚੋਂ ਸ਼ਾਇਦ ਇੱਕੋ-ਇੱਕ ਡਾ. ਰਤਨ ਸਿੰਘ ਜੱਗੀ ਹਨ, ਜਿਨ੍ਹਾਂ ਆਪਣੇ ਪੰਜਾਬੀ ਸਾਹਿਤ ਦਾ ਸਰੋਤ ਮੂਲਕ ਇਤਿਹਾਸ (ਭਾਗ ਚੌਥਾ, ਮਧਕਾਲ-੩), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੧, ਵਿਚ ਸਿੱਖ ਸੰਪ੍ਰਦਾਵਾਂ ਦੀ ਦੇਣ ਨੂੰ ਸ਼ਾਮਿਲ ਕਰਦਿਆਂ ਨਿਰਮਲਾ ਸੰਪ੍ਰਦਾਇ ਦੀ ਦੇਣ (ਪੰਨਾ ੨੫੯-੬੮) ਨੂੰ ਵੀ ਥਾਂ ਦਿਤੀ ਹੈ। ਸਿਧਾਂਤ ਪੁਸਤਕਾਂ ਵਿਚੋਂ ਪ੍ਰੋ. ਪ੍ਰੀਤਮ ਸਿੰਘ ਪਹਿਲੇ ਹਸਤਾਖਰ ਹਨ, ਜਿਨ੍ਹਾਂ ਸਿੱਖ ਸੰਪ੍ਰਦਾਵਾਂ ਸਮੇਤ, ਨਿਰਮਲਾ ਸੰਪ੍ਰਦਾਇ ਦੀ ਦੇਣ ਦਾ ਪੰਜਾਬੀ ਸਾਹਿਤ ਅਧਿਐਨ ਦੇ ਹਵਾਲੇ ਨਾਲ ਅਕਾਦਮਿਕ ਨੋਟਿਸ ਲਿਆ, ਵੇਖੋ : ਦਸਵਾਂ ਗੁਰੂ ਨਾਨਕ ਤੇ ਹੋਰ ਲੇਖ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਮਾਰਚ ੧੯੯੯, ਪੰਨੇ ੧੩੫, ੧੫੦. ਪੰਜਾਬੀ ਆਲੋਚਨਾ ਸਾਹਿਤ-ਇਤਿਹਾਸ ਵਿਚ ਕੰਮ ਕਰਨ ਵਾਲੇ ਵਿਦਵਾਨਾਂ ਦੀ ਸੂਚੀ ਕਾਫ਼ੀ ਲੰਮੀ ਹੈ; ਇਸ ਸੰਬੰਧੀ ਡਾ. ਤਾਰਾ ਸਿੰਘ ਨੇ ਆਪਣੇ ਇਕ ਲੇਖ ਵਿਚ ਪ੍ਰਮੁੱਖ ਆਲੋਚਨਾ ਸਾਹਿਤ-ਇਤਿਹਾਸਕਾਰਾਂ ਦਾ

ਵੇਰਵਾ ਦਿਤਾ ਹੈ:'ਪੰਜਾਬੀ ਸਾਹਿਤ ਆਲੋਚਨਾ ਦੀ ਇਤਿਹਾਸਕਾਰੀ ਦਾ ਸਰਵੇਖਣ ਅਤੇ ਮੁਲਾਂਕਣ', *ਸਮਦਰਸ਼ੀ*, ਅੰਕ ੧੪੧, ਸਤੰਬਰ-ਅਕਤੂਬਰ, ੨੦੧੪, ਪੰਨਾ ਪ੧; ਡਾ. ਹਰਿਭਜਨ ਸਿੰਘ ਭਾਟੀਆ ਨੇ ਕੁਝ ਪ੍ਰਮੁਖ ਪੰਜਾਬੀ ਆਲੋਚਕਾਂ; ਇਤਿਹਾਸਕਾਰਾਂ ਨੂੰ ਇਨ੍ਹਾਂ ਪੁਸਤਕਾਂ ਵਿਚ ਵਿਸ਼ਲੇਸ਼ਤ ਕੀਤਾ ਹੈ : ਚਿੰਤਨ : *ਪੁਨਰ ਚਿੰਤਨ* (੨੦੧੦); *ਸੰਵਾਦ : ਪੁਨਰ ਸੰਵਾਦ* (੨੦੧੨), ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ; ਪ੍ਰਮੁਖ ਪੰਜਾਬੀ ਸਿਧਾਂਤਕਾਰਾਂ ਦਾ ਨੋਟਿਸ ਡਾ. ਦੇਵਿੰਦਰ ਸੈਫ਼ੀ ਨੇ ਸਿਧਾਂਤਕਾਰੀ ਅਤੇ ਪੰਜਾਬੀ ਸਿਧਾਂਤਕਾਰ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ੨੦੧੨ ਵਿਚ ਲਿਆ ਹੈ। ਉਕਤ ਪੁਸਤਕਾਂ ਵਿਚੋਂ ਸਾਨੂੰ ਪੰਜਾਬੀ ਸਾਹਿਤ ਅਧਿਐਨ (ਇਤਿਹਾਸ, ਸਿਧਾਂਤ, ਸਮੀਖਿਆ...) ਦੀਆਂ ਪ੍ਰਮੁਖ ਪ੍ਰਵਿਰਤੀਆਂ, ਚਿੰਤਕਾਂ, ਕਾਰਜਾਂ ਆਦਿ ਬਾਰੇ ਵੇਰਵੇ ਨਾਲ ਸੂਚਨਾ-ਸਮਗਰੀ ਮਿਲ ਜਾਵੇਗੀ ਤੇ ਇਹ ਵੀ ਪਤਾ ਲਗੇਗਾ ਕਿ ਕਿਸੇ ਇਕ-ਅਧ ਅਪਵਾਦ; ਹਵਾਲਾ-ਮਾਤਰ ਨੂੰ ਛੱਡ ਕੇ, ਕਿਸੇ ਨੇ ਵੀ ਨਿਰਮਲ-ਸਾਹਿਤ ਨੂੰ ਵਿਚਾਰਾਧੀਨ ਨਹੀਂ ਕੀਤਾ।

੧੩. ਇਸ ਤੱਥ ਦੀ ਉਦਾਹਰਨ ਵਿਚਾਰਾਧੀਨ ਕਰਵਾਏ ਜਾ ਰਹੇ ਸੈਮੀਨਾਰ- ਗਿਆਨੀ ਗਿਆਨ ਸਿੰਘ-ਰਚਨਾਵਾਂ ਦੇ ਹਵਾਲੇ ਵਿਚ ਲਈ ਜਾ ਸਕਦੀ ਹੈ, ਇਨ੍ਹਾਂ ਦੇ ਵਿਧੀਬਤ ਸੰਪਾਦਨ ਦੀ ਕੋਈ ਸੂਚਨਾ ਨਹੀਂ ਮਿਲੀ। ਰਿਸ਼ੀਕੇਸ਼ ਅਖਾੜੇ ਵੱਲੋਂ ਜਿਸ ਕਿਸਮ ਦਾ ਪ੍ਰਕਾਸ਼ਨ ਕਾਰਜ ਆਰੰਭਿਆ ਗਿਆ ਹੈ, ਉਹ ਸ਼ਲਾਘਾਯੋਗ ਤਾਂ ਹੈ, ਪਰ ਵਿਧੀਬਤ ਸੰਪਾਦਨ ਉਸ ਨੂੰ ਵੀ ਨਹੀਂ ਕਿਹਾ ਜਾ ਸਕਦਾ। ਪ੍ਰਾਪਤ (ਪ੍ਰਕਾਸ਼ਿਤ/ਅਪ੍ਰਕਾਸ਼ਿਤ) ਰਚਨਾ ਨੂੰ ਹੂ-ਬ-ਹੂ ਛਾਪ ਦੇਣਾ ਸੰਪਾਦਨ ਨਹੀਂ, ਸਿਰਫ਼ ਪ੍ਰਕਾਸ਼ਨ ਉਪਲਬਧੀ ਹੈ। ਨਿਰਮਲੇ ਸਾਧੂਆਂ ਦੀਆਂ ਰਚਨਾਵਾਂ ਨੂੰ ਛਾਪਣ ਵੇਲੇ ਉਨ੍ਹਾਂ ਦੇ ਸ਼ਬਦ-ਜੋੜ, ਮੂਲ ਧੁਨੀਆਂ, ਵਾਕ, ਵਿਸ਼ਰਾਮ, ਸਿਰਲੇਖਾਂ ਆਦਿ ਨੂੰ ਧਿਆਨ ਵਿਚ ਰੱਖਣਾ ਬਹੁਤ ਜ਼ਰੂਰੀ ਹੈ। ਸਭ ਤੋਂ ਵੱਡੀ ਗੱਲ ਛਾਪੀ ਜਾ ਰਹੀ ਰਚਨਾ ਦੀ ਪ੍ਰਮਾਣਿਕਤਾ ਲਭਣੀ/ਦੱਸਣੀ ਵੀ ਜ਼ਰੂਰੀ ਹੈ ਅਤੇ ਹੋਰ ਬਹੁਤ ਕੁਝ। ਜਿਸ ਤਰਜ਼ ਉਤੇ ਪ੍ਰੋ. ਪ੍ਰੀਤਮ ਸਿੰਘ ਤੇ ਉਸ ਦੇ ਸਾਥੀਆਂ ਨੇ 'ਸਿੱਖਾਂ ਦੇ ਛੋਟੇ ਮੇਲ' ਦੇ ਸਾਹਿਤ ਨੂੰ ਸੰਪਾਦਿਤ/ਪ੍ਰਕਾਸ਼ਤ ਕਰਨ ਦੀ (ਦਸ ਜਿਲਦੀ) ਲੰਮੀ ਤੇ ਵਿਧੀਬਤ ਵਿਉਂਤ ਉਲੀਕੀ ਸੀ, ਉਸੇ ਤਰਜ਼ ਉਤੇ ਨਿਰਮਲ ਸਾਹਿਤ ਨੂੰ ਸੰਪਾਦਨ/ਪ੍ਰਕਾਸ਼ਿਤ ਕਰਨ ਦੀ ਲੋੜ ਹੈ, ਵੇਖੋ : *ਸਿੱਖਾਂ ਦਾ ਛੋਟਾ ਮੇਲ: ਇਤਿਹਾਸ ਤੇ ਸਰਵੇਖਣ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੯, ਪੰਨਾ ੩੨.

੧੪. ਵੇਖੋ : ਸ. ਪ੍ਰੀਤਮ ਸਿੰਘ, 'ਪ੍ਰਗਤੀਵਾਦ ਦੀ ਖੜੋਤ, ਇਸ ਦੀ ਕੱਟੜ ਤੇ ਇਕਹਰੀ ਸੋਚ, ਸਿਰਜਣਾ, ਅੰਕ ੧੧੯.

੧੫. ਹਾਲਾਤ ਦੀ ਸਿਤਮ ਜ਼ਰੀਫੀ ਵੇਖੋ ! ਕਿਸੇ ਬ੍ਰਜ/ਹਿੰਦੀ ਸਾਹਿਤ ਇਤਿਹਾਸ/ਸਮੀਖਿਆ ਵਿਚ ਵੀ ਇਸ ਸਾਹਿਤ ਨੂੰ ਗੌਲਿਆ ਨਹੀਂ ਗਿਆ। ਕੁਝ ਇਕ ਵਿਦਵਾਨਾਂ ਦੇ ਜਤਨ, ਜਿਵੇਂ ਵਿਸ਼ੇਸ਼ ਰੂਪ ਵਿਚ **ਡਾ. ਹਰਿਭਜਨ ਸਿੰਘ ਦੇ ਥੀਸਿਸ** गुरूमुखी लिपि में हिन्दी-काव्य, भारतीय साहित्य मन्दिर, दिल्ली १९६३; **ਗੋਬਿੰਦ ਨਾਥ ਰਾਜਗੁਰੂ** गुरूमुखी लिपि में हिन्दी-गद्य, राजकमल प्रकाशन, दिल्ली १९६९ **ਆਦਿ** ਕਾਰਨ ਹਿੰਦੀ ਸਾਹਿਤ-ਇਤਿਹਾਸਕਾਰਾਂ/ਸਮੀਖਿਆਕਾਰਾਂ ਨੇ ਕੁਝ ਇਧਰ ਵੇਖਿਆ, ਪਰ ਬਹੁਤਿਆਂ ਨੇ ਇਸ ਪ੍ਰਤੀ ਰੁਚੀ ਨਹੀਂ ਵਿਖਾਈ। ਡਾ. ਮਨਮੋਹਨ ਸਹਿਗਲ; ਈਸ਼ਰ ਸਿੰਘ ਤਾਂਘ, ਚੰਦ੍ਰ ਕਾਂਤ ਬਾਲੀ, ਸਮਸ਼ੇਰ ਸਿੰਘ ਅਸ਼ੋਕ, ਹਰਮਹੇਂਦਰ ਸਿੰਘ ਬੇਦੀ ਆਦਿ ਦੇ ਸੁਤੰਤਰ ਜਤਨਾਂ ਤੋਂ ਬਿਨ੍ਹਾਂ, ਸ਼ਾਇਦ ਡਾ.

ਹੁਕਮ ਚੰਦ ਰਾਜਪਾਲ ਪਹਿਲੇ ਹਿੰਦੀ ਸਾਹਿਤ ਇਤਿਹਾਸਕਾਰ ਹਨ, ਜਿਨ੍ਹਾਂ ਆਪਣੇ ਸੰਖੇਪ ਹਿੰਦੀ ਸਾਹਿਤ ਇਤਿਹਾਸ ਵਿਚ *'ਪੰਜਾਬ ਦੀ ਦੇਣ'* ਨੂੰ (੧੦ ਪੰਨੇ) ਥਾਂ ਦਿਤੀ, ਵੇਖੋ: हिन्दी साहित्य का इतिहास, दिल्ली २००६, पृ. २६७. ਮਜ਼ੇ ਦੀ ਗੱਲ ਇਹ ਹੈ ਕਿ ਇਸ ਵਿਚ ਸਿਖ ਸੰਪ੍ਰਦਾਵਾਂ/ਨਿਰਮਲ ਸਾਹਿਤ ਦਾ ਵੇਰਵਾ ਨਹੀਂ। ਡਾ. ਜੈ ਭਗਵਾਨ ਗੋਇਲ ਦੀ ਰਚਨਾ (ਥੀਸਿਸ) गुरूमुखी लिपि मेन हिन्दी-साहित्य, हिन्दी साहित्य संसार, पटना १९७०, ਕਾਰਨ ਹਿੰਦੀ ਸਾਹਿਤ ਜਗਤ ਨੂੰ ਸਿੱਖ ਸੰਪ੍ਰਦਾਵਾਂ ਦੇ ਸਾਹਿਤ ਦੀ ਕੁਝ ਜਾਣਕਾਰੀ ਮਿਲੀ, ਖਾਸਕਰ ਭਾ. ਸੰਤੋਖ ਸਿੰਘ ਬਾਰੇ। ਭਾਸ਼ਾ ਵਿਭਾਗ ਵੱਲੋਂ ਡਾ. ਧਰਮਪਾਲ ਮੈਣੀ ਸੰਪਾਦਿਤ, पंजाब के हिन्दी साहित्य का इतिहास (पुरातन काल २०००) ਵਿਚ ਨਿਰਮਲ ਸੰਪ੍ਰਦਾਇ ਨੂੰ ਇਕ ਅਧਿਆਇ (ਪੰਨੇ ੫੦੯-੩੨) ਪ੍ਰਾਪਤ ਹੋਇਆ।

੧੯. ਇਸ ਤੱਥ ਦੀ ਇਕ ਦਿਲਚਸਪ (ਅਤਿ ਉਲਾਰਵਾਦੀ) ਉਦਾਹਰਨ ਡਾ. ਗੁਰਚਰਨ ਸਿੰਘ ਅਰਸ਼ੀ ਦੇ (ਪ੍ਰਕਾਸ਼ਿਤ) ਥੀਸਿਸ ਈਸਾਈ ਮਿਸ਼ਨਰੀ, ਪੰਜਾਬੀ ਭਾਸ਼ਾ ਤੇ ਸਾਹਿਤ, ਆਰਸੀ ਪਬਲਿਸ਼ਰਜ਼, ਦਿੱਲੀ ੨੦੦੪, ਵਿਚ ਥਾਂ-ਪੁਰ-ਥਾਂ ਵੇਖੀ ਜਾ ਸਕਦੀ ਹੈ, ਜਿਸ ਰਾਹੀਂ ਉਹ ਈਸਾਈ ਮਿਸ਼ਨਰੀਆਂ ਦੀ ਪ੍ਰਾਪਤੀ ਵਿਚ 'ਨੀਵੀਂਆਂ ਜਾਤੀਆਂ' ਨੂੰ 'ਹਰ ਪ੍ਰਕਾਰ ਦੀ ਸੁਵਿਧਾ'; 'ਪੰਜਾਬੀ ਭਾਸ਼ਾ ਨੂੰ ਧਰਮ ਦਾ ਸਹਿਜ ਅੰਗ ਬਨਾਉਣਾ'; ਪੰਜਾਬੀ ਭਾਸ਼ਾ/ਸਾਹਿਤ ਨੂੰ ਆਧੁਨਿਕ ਲੀਹਾਂ ਉਪਰ ਤੋਰਨ ਆਦਿ ਦੇ ਅਨੇਕ 'ਪਰਉਪਕਾਰ' ਗਿਣਦੇ ਹਨ (ਪੰਨਾ ੨੧੪), ਡਾ. ਅਰਸ਼ੀ ਐਨੇ ਉਤੇਜਤ ਹਨ ਕਿ ਇਹ ਸਿਧ ਕਰਨ ਤਕ ਚਲੇ ਗਏ ਕਿ ਸਿੱਖ ਧਰਮ ਵਿਚ ਪੰਜਾਬੀ ਦਾ ਸਥਾਨ ਨਹੀਂ (ਪੰਨੇ ੨੧੪-੧੩) ,ਪੰਜਾਬੀ ਵਿਚ ਜੀਵਨੀਆਂ ਲਿਖਣ ਦੀ ਪਿਰਤ ਵੀ ਈਸਾਈ ਮਿਸ਼ਨਰੀਆਂ ਨੇ ਪਾਈ (ਪੰਨਾ ੨੧੭), ਜੋ ਕੁਝ ਜਨਮਸਾਖੀਆਂ ਜਾਂ ਹੋਰ ਅਜਿਹਾ ਪੰਜਾਬੀ ਵਿਚ ਮਿਲਦਾ ਹੈ। ਜਿਵੇਂ ਸੰਪ੍ਰਦਾਵਾਂ ਦਾ ਸਾਹਿਤ?। ਉਹ "ਆਧੁਨਿਕ ਜੀਵਨ ਕਲਾ ਦੀ ਕਸੌਟੀ ਉਤੇ" ਪੂਰਾ ਨਹੀਂ (ਪੰਨੇ ੧੨੭, ੨੧੭), "ਭਾਈ ਵੀਰ ਸਿੰਘ ਨੇ ਮਿਸ਼ਨਰੀਆਂ ਦੀ ਦੇਖਾ-ਦੇਖੀ...ਬਾਰਾਂ ਸੌ ਟ੍ਰੈਕਟ ਲਿਖੇ ਤੇ ਛਾਪੇ (ਪੰਨਾ ੨੦੭)। ਡਾ. ਅਰਸ਼ੀ ਦੀ ਪੰਜਾਬੀ ਸਾਹਿਤ ਦੀ ਹਰੇਕ ਵਿਧਾ (ਸਫਰਨਾਮਾ, ਕਹਾਣੀ, ਨਾਵਲ,...) ਨੂੰ ਪਛਮੀ ਈਸਾਈਆਂ ਦੇ ਖਾਤੇ ਵਿਚ ਪਾਉਣ ਦੀ ਲਾਲਸਾ ਐਨੀ ਤੀਬਰ ਹੈ ਕਿ ਉਹ ਆਪਣੀ ਪੁਸਤਕ ਵਿਚ ਘਟੋ-ਘਟ ਸੱਤ ਵਾਰ ਦੁਹਰਾਉਂਦੇ ਹਨ ਕਿ ਭਾਈ ਵੀਰ ਸਿੰਘ ਪੰਜਾਬੀ ਨਾਵਲ ਦੇ ਮੋਢੀ ਨਹੀਂ, ਉਨ੍ਹਾਂ 'ਜਯੋਤਿਰੁਦਯੁ' ਨਾਂ ਦੇ ਇਕ ਟ੍ਰੈਕਟ ਨੂੰ (ਜਿਸ ਬਾਰੇ ਖੁਦ ਡਾ. ਸਾਹਿਬ ਕਿਸੇ ਬੰਗਾਲੀ/ਅੰਗਰੇਜ਼ੀ ਰਚਨਾ ਦਾ ਉਲਥਾ ਮੰਨਦੇ ਲਗਦੇ ਹਨ, ਪੰਨਾ ੧੩੪) ਅੱਡੀ ਚੋਟੀ ਦਾ ਜੋਰ ਲਾ ਕੇ ਪਹਿਲਾ ਪੰਜਾਬੀ ਨਾਵਲ ਨਿਰਧਾਰਤ ਕਰਨ ਦੀ ਕੋਸ਼ਿਸ਼ ਕੀਤੀ ਹੈ (ਪੰਨੇ ੧੩੪-੧੩੫), ਪਰ ਕਮਾਲ ਦੇਖੋ ! ਈਸਾਈ ਧਰਮ-ਪ੍ਰਚਾਰ ਹਿਤ ਪੇਸ਼ ਕੀਤੀ ਗਈ ਇਸ ਰਚਨਾ 'ਜਯੋਤਿਰੁਦਯੁ' ਨੂੰ ਸਾਹਿਤ ਮੰਨਣ ਵਿਚ ਕੋਈ ਉਜਰ ਨਹੀਂ ਹੋਇਆ। ਅਰਸ਼ੀ ਸਾਹਿਬ ਨੇ ਇਕ ਇਹ ਨਹੀਂ ਕਿਹਾ ਕਿ "ਪੰਜਾਬੀ ਭਾਸ਼ਾ ਤੇ ਸਾਹਿਤ ਸਭ ਪਛਮੀ ਦੇਣ ਹੈ" ਹੋਰ ਬਾਕੀ ਕੋਈ ਨਹੀਂ ਰਹੀ। ਅਜਿਹੀਆਂ ਆਪਹੁਦਰੀਆਂ ਧਾਰਨਾਵਾਂ ਨੇ 'ਪੰਜਾਬੀ ਆਲੋਚਨਾ ਦੇ ਸਮਾਜ ਸ਼ਾਸਤ੍ਰ' ਦੇ ਨਿਰਮਾਣ ਵਿਚ ਕਿੰਨੀਆਂ ਸਮਸਿਆਵਾਂ ਪੈਦਾ ਕੀਤੀਆਂ ਹਨ, ਇਸ ਬਾਰੇ ਵੇਖੋ : ਡਾ. ਸੁਰਜੀਤ ਸਿੰਘ ਭੱਟੀ, 'ਪੰਜਾਬੀ ਆਲੋਚਨਾ ਦਾ ਸਮਾਜ ਸ਼ਾਸਤ੍ਰ', *ਪੰਜਾਬੀ ਆਲੋਚਨਾ : ਦਸ਼ਾ ਅਤੇ ਦਿਸ਼ਾ,* ਚੇਤਨਾ ਪ੍ਰਕਾਸ਼ਨ, ਲੁਧਿਆਣਾ, ੨੦੧੪, ਪੰਨੇ ੩੭-੪੯.

੧੭. ਕਰਮ ਸਿੰਘ ਹਿਸਟੋਰੀਅਨ ਨੇ ਸ਼ਾਇਦ ਇਸੇ ਰਮਜ਼ ਨੂੰ ਪਛਾਣ ਕੇ ਹੀ ਕਿੱਸਿਆਂ ਦੇ ਨਾਇਕਾਂ ਨੂੰ "ਵਿਗੜੇ ਹੋਏ ਮੁੰਡੇ ਕੁੜੀਆਂ" ਕਿਹਾ ਸੀ, ਵੇਖੋ : ਇਤਿਹਾਸਕ ਰਚਨਾ (ਸੰਪਾ.), ਗਿ. ਹੀਰਾ ਸਿੰਘ ਦਰਦ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ (੧੯੬੪).

੧੮. ਸਿਧਾਂਤਕ ਪਧਰ ਉਤੇ ਇਸ ਦੇ ਕਾਰਨ ਡਾ. ਹਰਿਭਜਨ ਸਿੰਘ (ਦਿੱਲੀ ਵਾਲਿਆਂ) ਨੇ ਤਲਾਸ਼ੇ ਸਨ, ਵੇਖੋ : 'ਪੰਜਾਬੀ ਸੂਫ਼ੀ-ਕਾਵਿ', ਮੂਲ ਤੇ ਮੁਲੰਕਣ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੫੮; ਹੋਰ: ਜੀਤ ਸਿੰਘ ਸੀਤਲ ਤੇ ਪ੍ਰੋ. ਗੁਲਵੰਤ ਸਿੰਘ, ਪੰਜਾਬੀ ਸਾਹਿਤ ਵਿਚ ਪ੍ਰਮੁੱਖ ਝੁਕਾਉ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੭੬.

੧੯. ਸਾਹਿਤ ਅਧਿਐਨ ਪ੍ਰਣਾਲੀਆਂ, ਪੰਨਾ ੭ (ਪ੍ਰਵੇਸ਼ਿਕਾ)

੨੦. ਡਾ. ਸਰਬਜੀਤ ਸਿੰਘ, *ਪੰਜਾਬੀ ਆਲੋਚਨਾ : ਵਿਚਾਰਧਾਰਕ ਪਰਿਪੇਖ*, ਚੇਤਨਾ ਪ੍ਰਕਾਸ਼ਨ, ਲੁਧਿਆਣਾ, ੨੦੧੪, ਪੰਨੇ ੩੮, ੪੭, ੮੧. ਇਥੇ ਗੂੜ੍ਹੇ ਕੀਤੇ ਸ਼ਬਦਾਂ/ ਵਾਕੰਸ਼ਾਂ ਵਿਚ ਇਹੀ ਰੇਖਕੀ/ ਏਕਾਧਿਕਾਰੀ ਪ੍ਰਤੀਧੁਨ ਗੂੰਜਦੀ ਲਗਦੀ ਹੈ ਕਿ "ਹਰ ਪ੍ਰਸਤਾਵਨਾ ਨੂੰ (ੳ) ਸਿਰਫ਼ ਇਤਿਹਾਸਕ ਤੌਰ ਉਤੇ,(ਅ) ਸਿਰਫ਼ ਦੂਸਰਿਆਂ ਦੇ ਸੰਬੰਧ ਵਿਚ, (ੲ) ਸਿਰਫ਼ ਇਤਿਹਾਸ ਦੇ ਠੋਸ ਤਜਰਬੇ ਦੇ ਸੰਬੰਧ ਵਿਚ ਹੀ ਵਿਚਾਰਿਆ ਜਾਏ ।" ਵ. ਇ. ਲੈਨਿਨ 'ਇਨੇਸਾ ਅਰਮਾਂਦ ਦੇ ਨਾਂ', ਕਿਰਤ ਸੰਗ੍ਰਹਿ, ਸੈਂਚੀ ੩੫. ਪ੍ਰਗਤੀ ਪ੍ਰਕਾਸ਼ਨ, ਮਾਸਕੋ, ੧੯੭੩, ਸਫਾ ੨੫੦,ਉਧਰਿਤ: ਵ. ਬਰੋਦੋਵ, ਆਧੁਨਿਕ ਸਮੇਂ ਵਿਚ ਭਾਰਤੀ ਫਲਸਫਾ (ਅਨੁ.) ਗੁਰਬਖਸ਼ ਸਿੰਘ ਫਰੈਂਕ. ਪੰਜਾਬ ਬੁਕ ਸੈਂਟਰ, ਚੰਡੀਗੜ੍ਹ,੧੯੮੬, ਪੰਨਾ ੫.

੨੧. Jean Francois Lyotard, *The Postmodern Condition : A Report on Knowledge* (tr. from French 1979 by Geoff Bennington), University of Minnesota Press, Minneapolis 1984, p.82.

੨੨. ਜਿਵੇਂ : ਡਾ. ਰਾਜਕੁਮਾਰ ਹੰਸ ਨੇ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਵਿੱਚੋਂ ਦਲਿਤ ਸਾਹਿਤ ਦੀ ਨਜ਼ਰੰਦਾਜ਼ੀ ਕਰਨ ਦਾ ਲੰਮਾ ਨੋਟਿਸ ਲਿਆ ਹੈ, ਵੇਖੋ : 'Rich Heritage of Punjabi Dalit Literature and Exclusion from Histories', *Beyond Orders,* vol., nos. 1-2, 2010. ਤਿਵੇਂ ਸਿਖ ਸੰਪ੍ਰਦਾਵਾਂ ਦੇ ਅਣਗੋਲੇ ਸਾਹਿਤ ਦਾ ਨੋਟਿਸ ਵੀ ਲੈਣਾ ਬਣਦਾ ਹੈ।

੨੩. ਗਿਆਨ, ਸਾਧਨਾਂ ਤੇ ਤਾਕਤ ਉਤੇ ਕਾਬਜ ਧਿਰਾਂ ਲਈ ਫੂਕੋ (Archaeology of Knowledge, Routledge, 1989, p. 50) ਨੇ 'ਪੈਨਔਪਟਿਕ ਸੁਸਾਇਟੀ' ਸ਼ਬਦ ਵਰਤਿਆ ਹੈ, ਜਿਸਦਾ ਭਾਵ ਹੈ ਕਿ ਸਾਡੇ ਮਨ, ਭਾਸ਼ਾ, ਵਿਚਾਰ, ਵਿਹਾਰ ਤਾਂ ਆਪਣੇ ਹੁੰਦੇ ਹਨ, ਪਰ ਗਿਆਨ ਤੇ ਤਾਕਤ ਰਾਹੀਂ ਕੰਟਰੋਲ ਕੋਈ ਹੋਰ ਕਰਦਾ ਹੈ।

੨੪. ਦੈਰੀਦਾ ਨੇ ਇਕ ਲੰਮੇ ਲੇਖ <www.stanford.edu/class/history34g/readings/derida/differance.html> ਵਿਚ ਡਿਫਰਾਂਸ (differance) ਦੀ ਵਿਆਖਿਆ ਕਰਦੇ ਹੋਏ ਦਸਿਆ ਹੈ ਕਿ ਅਰਥ ਦੀ 'ਹਾਜ਼ਰੀ ਦੇ ਅਧਿਆਤਮ' (metaphysics of presence) ਵਿਚ ਬਹੁਤ ਕੁਝ ਗੈਰ ਹਾਜ਼ਰ ਹੁੰਦਾ ਹੈ, ਜੋ 'trace' ਦੇ ਰੂਪ ਵਿਚ ਹੁੰਦਾ ਹੈ ਤੇ ਨਿਰੰਤਰ ਟਲਣ (temporization) ਵਿਚ ਰਹਿੰਦਾ ਹੈ। ■

# ਮੁੱਢਲੀ ਹਵਾਲਾ ਸਿੱਖ ਇਤਿਹਾਸਕਾਰੀ ਦੀ ਪਹਿਚਾਣ : ਗਿਆਨੀ ਗਿਆਨ ਸਿੰਘ

*-ਡਾ. ਤੇਜਵੰਤ ਸਿੰਘ**

ਸਿੱਖ ਇਤਿਹਾਸਕਾਰੀ ਅਤੇ ਪੰਜਾਬੀ ਵਾਰਤਕ ਦੇ ਉਸੱਰੀਏ ਗਿਆਨੀ ਗਿਆਨ ਸਿੰਘ ਜੀ ਦੀ ਕਲਮ ਤੋਂ ੨੪-੨੫ ਦੇ ਕਰੀਬ ਪੁਸਤਕਾਂ ਦੀ ਰਚਨਾ ਹੋਈ, ਜਿਨ੍ਹਾਂ ਵਿੱਚੋਂ— 'ਪੰਥ ਪ੍ਰਕਾਸ਼' 'ਤਵਾਰੀਖ ਗੁਰੂ ਖਾਲਸਾ', 'ਗੁਰਧਾਮ ਸੰਗ੍ਰਹ', 'ਰਿਪੁਦਮਨ ਪ੍ਰਕਾਸ਼', 'ਨਿਰਮਲ ਪੰਥ ਪ੍ਰਦੀਪਕਾ', 'ਤਵਾਰੀਖ ਸ੍ਰੀ ਅੰਮ੍ਰਿਤਸਰ', 'ਨੀਤੀ ਪ੍ਰਕਾਸ਼', 'ਤਵਾਰੀਖ ਲਹੌਰ', 'ਇਤਿਹਾਸ ਭਾਈ ਰੂਪ ਚੰਦ', 'ਗੁਰਪੁਰਬ ਪ੍ਰਕਾਸ਼' ਆਦਿ ਆਪਦੀ ਇਤਿਹਾਸਿਕ ਅਤੇ ਸਾਹਿਤਕ ਪ੍ਰਮਾਣਤਾ ਵਜੋਂ ਹਵਾਲਾ ਪੁਸਤਕਾਂ ਦਾ ਰੁਤਬਾ ਹਾਸਲ ਕਰ ਚੁੱਕੀਆਂ ਹਨ। ਇਹ ਕਹਿਣਾ ਕੋਈ ਅਤਕਥਨੀ ਨਹੀਂ ਕਿ ਯੂਨੀਵਰਸਿਟੀਆਂ ਦੇ ਵਿਦਵਾਨ ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਦੇ ਅਧਿਐਨ ਤੋਂ ਬਿਨਾਂ ਸਿੱਖ ਕਾਰਜ ਨਾ ਆਪ ਕਰ ਸਕਦੇ ਹਨ ਨਾ ਹੀ ਉੱਚ ਡਿਗਰੀਆਂ ਲਈ ਆਪਣੇ ਵਿਦਿਆਰਥੀਆਂ ਨੂੰ ਕਰਵਾ ਸਕਦੇ ਹਨ।

ਗੁਰਮਤਿ ਅਤੇ ਸਿੱਖ ਇਤਿਹਾਸ ਨੂੰ ਸਮਝਣ ਦੀ ਲਗਨ ਗਿਆਨੀ ਗਿਆਨ ਸਿੰਘ ਨੂੰ ਉਨ੍ਹਾਂ ਦੀ ਮਾਤਾ ਮਾਈ ਦੇਸਾਂ ਨੇ ਲਾਈ। ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤਧਾਰੀ ਸਿੰਘ ਸਜਣ ਤੋਂ ਬਾਅਦ ਗਿਆਨੀ ਜੀ ਦੀ ਚੇਤਨ ਭਾਵਨਾ ਵਿਚ ਭਾਰਤੀ ਸਮਾਜ ਅਤੇ ਧਾਰਮਿਕ ਵਿਵਸਥਾ ਦੀ ਪਹਿਚਾਣ ਕਰਨ ਦੀ ਇੱਛਾ ਪੈਦਾ ਹੋਈ ਅਤੇ ਉਨ੍ਹਾਂ ਨੇ ਲੰਮਾ ਅਰਸਾ ਭਾਰਤੀ ਅਤੇ ਸਿੱਖ ਧਰਮ ਦੇ ਦਾਰਸ਼ਨਿਕ ਅਤੇ ਮਹਾਤਮੀ ਸਥਾਨਾਂ ਦੀ ਯਾਤਰਾ ਕੀਤੀ। ਉਹ ਕੁਰੂਕਸ਼ੇਤਰ, ਰਿਸ਼ੀਕੇਸ਼, ਚਿੰਤਪੁਰਨੀ, ਮਥਰਾ, ਪਟਨਾ ਸਾਹਿਬ, ਹਜ਼ੂਰ ਸਾਹਿਬ, ਬਨਾਰਸ, ਜਗਨਨਾਥਪੁਰੀ, ਅਯੁੱਧਿਆ, ਤ੍ਰਿਬੈਣੀ ਸੰਗਮ, ਦਿੱਲੀ, ਲਾਹੌਰ, ਕਲਾਤ, ਦਮਦਮਾ ਸਾਹਿਬ, ਸ੍ਰੀ ਮੁਕਤਸਰ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਆਦਿ ਥਾਵਾਂ 'ਤੇ ਗਏ।

ਇਨ੍ਹਾਂ ਥਾਵਾਂ ਉੱਤੇ ਬਹੁਤ ਸਾਰੇ ਵਿਦਵਾਨ ਧਾਰਮਿਕ ਪੁਰਸ਼ਾਂ ਨਾਲ ਮੁਲਾਕਾਤ ਕੀਤੀ। ਭਾਈ ਰਾਮ ਸਿੰਘ, ਬ੍ਰਹਮੋਸਮਾਜ ਦੇ ਰਿਸ਼ੀ ਰਾਜਿੰਦਰ ਨਾਥ, ਸੰਤ ਮੀਰਾ ਸਿੰਘ, ਉਦਾਸੀ ਸੰਤ ਰਾਮ, ਨਬੇ ਸ਼ਾਹ, ਮਹੰਤ ਮੁਹਬਤ ਸਿੰਘ, ਸੰਤ ਬ੍ਰਹਮ ਦਾਸ, ਸਾਧੂ ਪਰਮ ਨੰਦ, ਬਾਬੂ ਖੇਤ ਰਾਮ, ਸੰਤ ਸਤਨਾਮ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ ਆਦਿ ਨਾਲ ਸੰਵਾਦ ਕਰਦਿਆਂ ਜਿੱਥੇ ਸਿੱਖ ਸਮਾਜ ਦੀ ਭਾਰਤੀ ਸਮਾਜ ਵਿਚ ਸਥਾਨ ਬਾਰੇ ਜਾਣਕਾਰੀ ਹਾਸਲ ਕੀਤੀ, ਉੱਥੇ ਸਿੱਖ ਇਤਿਹਾਸ ਲਿਖਣ ਲਈ ਬਹੁਤ ਸਾਰੇ ਸੋਮਿਆਂ ਬਾਰੇ ਗਿਆਨ ਪ੍ਰਾਪਤ ਕੀਤਾ।

ਪੰਡਿਤ ਤਾਰਾ ਸਿੰਘ ਨਰੋਤਮ ਦੇ ਕਹਿਣ ਉਤੇ ਗਿਆਨੀ ਗਿਆਨ ਸਿੰਘ ਨੇ

*ਰਣਬੀਰ ਕਾਲਜ ਰੋਡ, ਸੰਗਰੂਰ-੧੪੮੦੦੧; ਮੋ. +੯੧੯੮੭੬੯੭੯੩੭੩੬

'ਪੰਥ ਪ੍ਰਕਾਸ਼' ਲਿਖਣਾ ਅਰੰਭ ਕੀਤਾ। ਭਾਵੇਂ ਇਸ ਤੋਂ ਪਹਿਲਾਂ ਰਤਨ ਸਿੰਘ ਜੀ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖ ਚੁੱਕੇ ਸਨ। ਪਰ ਤਾਰਾ ਸਿੰਘ ਨਰੋਤਮ ਨੇ ਗਿਆਨੀ ਗਿਆਨ ਸਿੰਘ ਨੂੰ ਉੱਚ ਪੱਧਰ ਦੇ ਕਾਵਿ ਵਿਚ 'ਪੰਥ ਪ੍ਰਕਾਸ਼' ਲਿਖਣ ਲਈ ਕਿਹਾ। ਗਿਆਨੀ ਜੀ ਖੁਦ ਲਿਖਦੇ ਹਨ:

*ਨਗਰ ਪਟਿਆਲਾ ਸੁਭ ਅਸਥਾਨ।*
*ਫੂਲਬੰਸ ਜਿਹਾ ਭੂਪ ਮਹਾਨ।*
*ਤਹਿ ਪੰਡਿਤ ਤਾਰਾ ਮ੍ਰਿਗੇਸੂ।*
*ਬਿਦਿਯਾ ਗੁਰਮਮ ਰਹਿਤ ਬਸੇਸੂ।*
*ਇਕ ਦਿਨ ਉਨ ਆਗਜਾ ਮੋਹਿ ਦੀਨੀ*
*ਤੁਮ ਪੋਥੀ ਇਹ ਰਚੋ ਨਵੀਨੀ।*
*ਨਾਮ ਗ੍ਰੰਥ ਪੰਥ ਪ੍ਰਕਾਸ਼।*
*ਜੱਦਪਿ ਰਚਯੋ ਰਤਨ ਸਿੰਘ ਖਾਸ। . . .*
*ਤਾਂਤੇ ਤੁਮ ਅਬ ਚਾਰੁਚਰਿਤ੍ਰ*
*ਗੁਰੂ ਖਾਲਸੇ ਕੇਰ ਬਚਿਤ੍ਰ।*
*ਜੋਊ ਉਸਤੈ ਗੁਪਤ ਰਹਾਏ।*
*ਤੁਮ ਕੋ ਚਹੀਏ ਪ੍ਰਗਟ ਦਿਖਾਏ। . . .*
*ਛੰਦਬੰਦ ਕਰ ਰਚੋ ਸੁਹਾਵਨ।*
*ਜਾਂਕੋ ਪੜ੍ਹ ਸੁਨ ਸਿਖ ਸੁਖ ਪਾਵਨ ॥* *(ਪੰਥ ਪ੍ਰਕਾਸ਼)*

ਇਸੇ ਤਰ੍ਹਾਂ ਗਿਆਨੀ ਜੀ ਨੇ 'ਤਵਾਰੀਖ ਗੁਰੂ ਖਾਲਸਾ' ਪੰਜ ਹਿੱਸਿਆਂ ਵਿਚ ਲਿਖੀ। ਇਹ ਪੁਸਤਕ ੧੮੯੧ ਈ. ਵਿਚ ਪ੍ਰਕਾਸ਼ਿਤ ਹੋਈ। ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਨੇ ਗਿਆਨੀ ਜੀ ਰਚਿਤ ਹਰ ਰਚਨਾ ਛਾਪਣ ਦੇ ਵਾਅਦੇ ਨਾਲ ਸਾਰੇ ਹੱਕ ਲੈ ਲਏ। ਪਰ ਖਾਲਸਾ ਟ੍ਰੈਕਟ ਸੁਸਾਇਟੀ ਵਾਲਿਆਂ ਨੇ ਗਿਆਨੀ ਜੀ ਦੇ ਕਈ ਗ੍ਰੰਥ ਨਹੀਂ ਛਾਪੇ।

ਗਿਆਨੀ ਜੀ ਨਿਰਮਲੇ ਸਾਧੂਆਂ ਤੋਂ ਬਹੁਤ ਪ੍ਰਭਾਵਿਤ ਸਨ। ਉਨ੍ਹਾਂ ਨੇ 'ਨਿਰਮਲ ਪੰਥ ਪ੍ਰਦੀਪਕਾ' ੧੮੯੯ ਈ. ਵਿਚ ਲਿਖੀ। ਨਿਰਮਲਾ ਪੰਥ ਦੀ ਸਿੱਖੀ ਪ੍ਰਚਾਰ ਲਈ ਲਗਨ ਅਤੇ ਸੰਤ ਭਾਸ਼ਾ ਦੇ ਉਹ ਪ੍ਰਸ਼ੰਸਕ ਸਨ। ਗਿਆਨੀ ਜੀ ਹਮੇਸ਼ਾ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਕੰਮ ਕਰਦੀਆਂ ਸੰਪ੍ਰਦਾਵਾਂ ਨੂੰ ਏਕਤਾ ਅਤੇ ਆਪਸੀ ਪਿਆਰ ਦਾ ਸੱਦਾ ਦਿੰਦੇ ਰਹੇ। ਕੂਕੇ, ਨਿਰਮਲੇ, ਨਿਹੰਗ, ਸਭ ਸਿੱਖ ਪੰਥ ਦੇ ਬ੍ਰਿਛ ਦੀਆਂ ਟਾਹਣੀਆਂ ਹਨ।

ਗਿਆਨੀ ਜੀ ਨੇ ਉਦਾਸੀ ਪ੍ਰਥਾ ਬਾਰੇ ਵੀ ਵਿਸਥਾਰ ਨਾਲ ਲਿਖਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਸ੍ਰੀ ਚੰਦ ਜੀ ਤੋਂ ਅਰੰਭ ਹੋਈ ਇਸ ਸੰਪਰਦਾ ਨੇ ਨਾਮ ਜਪਣ, ਕੇਸ ਦਾੜ੍ਹੀ ਰੱਖਣ ਅਤੇ ਦੇਵੀ ਦੇਵਤਿਆਂ ਅਤੇ ਪੱਥਰਾਂ ਨੂੰ ਨਾ ਪੂਜਣ ਦੀ ਪਰੰਪਰਾ ਨੂੰ ਜਾਰੀ ਰੱਖਿਆ।

ਸਿੱਖ ਇਤਿਹਾਸਕਾਰੀ ਬਾਰੇ ਗਿਆਨੀ ਗਿਆਨ ਸਿੰਘ ਦੀ ਪਹੁੰਚ ਭਾਈ ਸੰਤੋਖ ਸਿੰਘ ਚੂੜਾਮਣੀ ਕਰਤਾ 'ਸੂਰਜ ਪ੍ਰਕਾਸ਼' ਵਾਲੀ ਸੀ। ਗਿਆਨੀ ਗਿਆਨ ਸਿੰਘ ਨੇ ਭਾਈ ਸੰਤੋਖ ਸਿੰਘ ਦੇ 'ਸੂਰਜ ਪ੍ਰਕਾਸ਼' ਦੇ ਇਤਿਹਾਸ ਨੂੰ ਇੱਕ ਹਵਾਲੇ ਵਜੋਂ ਵਰਤਿਆ।

ਗਿਆਨੀ ਗਿਆਨ ਸਿੰਘ ਭਾਵੇਂ ਪ੍ਰਮਾਣਿਕ ਇਤਿਹਾਸ ਲਿਖਣ ਦੀਆਂ ਵਿਧੀਆਂ ਬਾਰੇ ਪੂਰੀ ਤਰ੍ਹਾਂ ਜਾਣਦੇ ਸਨ, ਪਰ ਉਹ ਭਾਰਤੀ ਮਿਥਿਹਾਸ ਵਿਚ ਯਕੀਨ ਰੱਖਦੇ ਸਨ। ਉਹ ਜਦੋਂ ਵਧੇਰੇ ਸਿੱਖ ਇਤਿਹਾਸ ਲਿਖਣ ਲੱਗਿਆਂ ਉੱਚ ਪੱਧਰ ਦੀ ਕਵਿਤਾ ਦੀਆਂ ਲੋੜਾਂ ਨੂੰ ਸਾਹਮਣੇ ਰੱਖਣ ਲੱਗਦੇ ਹਨ ਤਾਂ ਇਤਿਹਾਸਿਕ ਤੱਥਾਂ ਦਾ ਮਿੱਥਾਂ ਅਧੀਨ ਹੋ ਜਾਣ ਦਾ ਡਰ ਬਣਿਆ ਰਹਿੰਦਾ ਹੈ। ਇਹੀ ਗਿਆਨੀ ਗਿਆਨ ਸਿੰਘ ਅੱਗੇ ਸੰਕਟ ਆਇਆ। ਦੂਜਾ ਸੰਕਟ ਇਹ ਸੀ ਕਿ ਗਿਆਨੀ ਗਿਆਨ ਸਿੰਘ ਜੀ ਨੂੰ ਆਪਣੇ ਤੋਂ ਪਹਿਲਾਂ ਗ਼ੈਰ-ਸਿੱਖਾਂ ਵੱਲੋਂ ਲਿਖੇ ਗਏ ਇਤਿਹਾਸ ਬਹੁਤ ਨੁਕਸਦਾਰ ਲੱਗਦੇ ਸਨ। ਇੱਥੋਂ ਤੀਕ ਗਿਆਨੀ ਜੀ ਅਨੁਸਾਰ ਉਨ੍ਹਾਂ ਨੂੰ ਇਤਿਹਾਸ ਲਿਖਣਾ ਨਹੀਂ ਸੀ ਆਉਂਦਾ। ਗਿਆਨੀ ਜੀ ਲਿਖਦੇ ਹਨ :

*ਤਵਾਰੀਖ ਕਿਆ ਹੁਤੀ ਬਲਾ ਹੈ। . . .*
*ਤਵਾਰੀਖ ਕਾ ਮੂੰਹ ਹ੍ਵੈ ਕਸੇ। . . .*
*ਅਬ ਜੋ ਆਲਮ ਆਕਲ ਦੀ ਸਤ।*
*ਦਰ ਦਰ ਫਿਰਦੇ ਚੱਕੀ ਪੀਸਤ।* *(ਪੰਥ ਪ੍ਰਕਾਸ਼)*

ਗਿਆਨੀ ਗਿਆਨ ਸਿੰਘ ਲਿਖਤ ਸਿੱਖ ਇਤਿਹਾਸ ਦੇ ਗਲਪੀ ਅੰਸ਼ਾਂ ਕਾਰਨ ਬਹੁਤ ਸਾਰੀਆਂ ਘਟਨਾਵਾਂ ਦੀਆਂ ਤਾਰੀਖਾਂ ਦਾ ਖਿਆਲ ਨਹੀਂ ਰੱਖਿਆ ਗਿਆ। ਗਿਆਨੀ ਜੀ ਕਈ ਘਟਨਾਵਾਂ ਬਾਰੇ ਆਪਦੇ ਕੋਲੋਂ ਹੀ ਵਿਸਥਾਰ ਘੜ ਲੈਂਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦੀ ਘਟਨਾ ਦਾ ਜ਼ਿਕਰ ਕਰਦਿਆਂ ਗਿਆਨ ਜੀ ਆਪਣੇ ਕੋਲੋਂ ਹੀ ਵਿਸਥਾਰ ਘੜ ਕੇ ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਨੂੰ ਪ੍ਰਾਣ ਉਤਾਰਨ ਦੀ ਕਰਾਮਾਤ ਵਾਲਾ ਦੱਸ ਕੇ ਮੁੜ ਜਿਉਂਦਾ ਹੋ ਜਾਣ ਦਾ ਜ਼ਿਕਰ ਕਰਦੇ ਹਨ। ਇਸ ਦੇ ਬਾਵਜੂਦ ਅਸੀਂ ਨਿਰਸੰਦੇਹ ਮੰਨਦੇ ਹਾਂ ਕਿ ਗਿਆਨੀ ਜੀ ਆਪਣੇ ਯੁੱਗ ਦੇ ਮਹਾਨ ਸਿੱਖ ਇਤਿਹਾਸਕਾਰ ਸਨ।

ਗਿਆਨੀ ਗਿਆਨ ਸਿੰਘ ਇੱਕ ਉੱਚ ਕੋਟੀ ਦੇ ਵਾਰਤਕ ਲਿਖਾਰੀ ਸਨ। ਚੰਗੀ ਵਾਰਤਕ ਵਿਚ ਬੌਧਿਕਤਾ ਪ੍ਰਬਲ ਹੋਣ ਕਾਰਨ ਜਜ਼ਬਾ ਦਲੀਲ ਦੇ ਅਧੀਨ ਹੁੰਦਾ ਹੈ ਅਤੇ ਚੰਗੀ ਕਵਿਤਾ ਵਿਚ ਦਲੀਲ ਜਜ਼ਬੇ ਦੇ ਅਧੀਨ ਹੁੰਦੀ ਹੈ, ਪਰ ਦੋਹਾਂ ਰੂਪਾਂ ਵਿਚ ਜਜ਼ਬਾ ਅਤੇ ਦਲੀਲ ਦੀ ਹੋਂਦ ਬਰਕਰਾਰ ਰਹਿੰਦੀ ਹੈ। ਗਿਆਨੀ ਜੀ ਬਿਆਨੀਆਂ ਵਾਰਤਕ ਦੇ ਉਸਤਾਦ ਸਨ। ਉਹ ਆਮ ਵਰਤੇ ਜਾਂਦੇ ਸਰਲ ਸ਼ਬਦਾਂ ਦੁਆਰਾ ਬਿਆਨ ਕੀਤੇ ਵਿਸਥਾਰ ਨੂੰ ਪਾਠਕਾਂ ਦੀ ਪਹੁੰਚ ਤੋਂ ਬਾਹਰ ਨਹੀਂ ਹੋਣ ਦਿੰਦੇ। ਸ਼ੈਲੀ ਦੇ ਪੱਖੋਂ ਗਿਆਨੀ ਜੀ ਉੱਤਮ ਗਦਕਾਰ ਸਨ।

ਗਿਆਨੀ ਜੀ ਬ੍ਰਜ ਭਾਸ਼ਾ ਦੇ ਮਹਾਨ ਕਵੀ ਸਨ। ਉਨ੍ਹਾਂ ਨੇ 'ਪੰਥ ਪ੍ਰਕਾਸ਼' ਉਦਾਸੀ ਅਖਾੜਿਆਂ ਦੇ ਅਸਰ ਕਾਰਨ ਬ੍ਰਜ ਭਾਸ਼ਾ ਵਿਚ ਲਿਖਿਆ। ਇਹ ਗ੍ਰੰਥ ਜਿੱਥੇ

ਸਿੱਖ ਇਤਿਹਾਸ ਦਾ ਹਵਾਲਾ ਗ੍ਰੰਥ ਹੈ, ਓਥੇ ਮਿਆਰੀ ਕਵਿਤਾ ਦਾ ਵੀ ਉੱਤਮ ਨਮੂਨਾ ਹੈ। ਗਿਆਨੀ ਜੀ ਨੇ ਕਬਿਤ, ਦੋਹਰਾ, ਸਵਈਆ, ਚੌਪਈ, ਝੂਲਣਾ, ਸਿਰਖੰਡੀ, ਭੁਜੰਗ ਛੰਦਾਂ ਵਿਚ ਸਿੱਖ ਇਤਿਹਾਸ ਨੂੰ ਕਵਿਤਾਇਆ। ਮੁਹਾਵਰਾ ਪ੍ਰਤੀਕ ਸ਼ਬਦ ਅਲੰਕਾਰ ਤਾਂ ਕਵਿਤਾ ਦਾ ਸ਼ਿੰਗਾਰ ਹਨ ਹੀ ਗਿਆਨੀ ਜੀ ਨੇ ਕਹਾਵਤਾਂ ਨੂੰ ਵੀ ਕਵਿਤਾ ਦਾ ਹਿੱਸਾ ਬਾਖੂਬੀ ਬਣਾਇਆ ਹੈ। ਕਹਾਵਤਾਂ ਨੂੰ ਕਵਿਤਾ ਵਿਚ ਸਮੋਣਾ ਬਹੁਤ ਔਖਾ ਹੈ। ਗਿਆਨੀ ਜੀ ਨੇ ਇਹ ਕਰ ਵਿਖਾਇਆ ਹੈ।

ਉਪਰੋਕਤ ਤੋਂ ਸਪੱਸ਼ਟ ਹੈ ਕਿ ਗਿਆਨੀ ਜੀ ਉੱਚ ਕੋਟੀ ਦੇ ਵਿਦਵਾਨ ਕਵੀ ਸਨ। ਇਨ੍ਹਾਂ ਦਾ 'ਪੰਥ ਪ੍ਰਕਾਸ਼' ਸਿੱਖ ਇਤਿਹਾਸ ਦਾ ਇੱਕ ਬੇਜੋੜ ਮਹਾਂਕਾਵਿ ਹੈ।

ਗਿਆਨੀ ਜੀ ਦੀ ਇੱਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੇ ਪਹਿਲੀ ਵਾਰ ਪੰਜਾਬੀ ਦੀ ਪੁੱਠ ਚਾੜ੍ਹ ਕੇ ਬ੍ਰਜ ਭਾਸ਼ਾ ਨੂੰ ਵਰਤਿਆ ਹੈ, ਉਹ ਵੀ ਮਲਵਈ ਦੀ ਸਰਦਾਰੀ ਕਬੂਲ ਕੇ।

ਗਿਆਨੀ ਜੀ ਬੜੀ ਰਸ-ਭਿੰਨੀ ਮਿੱਠੀ ਅਵਾਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ ਸਨ ਅਤੇ ਸ਼ਬਦ ਕੀਰਤਨ ਦਾ ਗਾਇਨ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਵਿਆਖਿਆ ਹਿਰਦਾ ਮੋਹ ਲੈਣ ਵਾਲੇ ਢੰਗ ਨਾਲ ਕਰਦੇ ਸਨ। ਵਿਆਖਿਆ ਕਰਦਿਆਂ ਉਨ੍ਹਾਂ ਨੇ ਕਦੇ ਦੂਜੇ ਧਰਮਾਂ ਦਾ ਵਿਰੋਧ ਨਹੀਂ ਕੀਤਾ, ਸਗੋਂ ਸਿੱਖ ਧਰਮ ਦੀਆਂ ਚੰਗਿਆਈਆਂ ਨੂੰ ਹੀ ਪ੍ਰਚਾਰਿਆ। ਸਿੱਖ ਧਰਮ ਵਿੱਚ ਵੱਖ-ਵੱਖ ਸੰਪਰਦਾਵਾਂ ਦੇ ਆਪਸੀ ਵਖਰੇਵਿਆਂ ਦੀ ਨੁਕਤਾਚੀਨੀ ਜ਼ਰੂਰ ਕੀਤੀ ਪਰ ਉਨ੍ਹਾਂ ਸੰਪਰਦਾਵਾਂ ਦੇ ਮਹੱਤਵ ਨੂੰ ਨਹੀਂ ਛੁਟਿਆਇਆ।

ਗਿਆਨੀ ਜੀ ਅੰਦਰ ਪੰਜਾਬੀਅਤ ਲਈ ਪਿਆਰ ਏਨਾ ਭਾਰੂ ਸੀ ਕਿ ਉਨ੍ਹਾਂ ਨੇ ਪੰਜਾਬ ਦੀ, ਪੰਜਾਬੀਅਤ ਦੀ ਅਤੇ ਪੰਜਾਬੀਆਂ ਦੀ ਸੁਤੰਤਰਤਾ ਲਈ ਲੜੇ ਗਏ ਸੰਗਰਾਮਾਂ ਦੀ ਆਪਣੀ ਕਲਮ ਤੋਂ ਅਥਾਹ ਪ੍ਰਸੰਸਾ ਕੀਤੀ ਹੈ।

ਗਿਆਨੀ ਜੀ ਸਾਹਿਤ ਅਤੇ ਇਤਿਹਾਸ ਖੇਤਰ ਵਿਚ ਇੱਕ ਵਡਮੁੱਲਾ ਵਿਰਸਾ ਸਾਨੂੰ ਦੇ ਗਏ ਹਨ। ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਸ ਵਿਰਸੇ ਦਾ ਨਿਰੰਤਰ ਵਿਕਾਸ ਕਰਨ ਲਈ ਪ੍ਰਤੀਬੱਧ ਹੋਈਏ।

**ਹਵਾਲਾ ਪੁਸਤਕਾਂ :**

੧. *ਪੰਥ ਪ੍ਰਕਾਸ਼* - ਗਿਆਨੀ ਗਿਆਨ ਸਿੰਘ
੨. *ਤਵਾਰੀਖ ਗੁਰੂ ਖਾਲਸਾ* - ਗਿਆਨੀ ਗਿਆਨ ਸਿੰਘ
੩. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਸੂਰਜ ਪ੍ਰਕਾਸ਼) ਭਾਈ ਸੰਤੋਖ ਸਿੰਘ
੪. *ਕਤਕ ਕਿ ਵਿਸਾਖ* - ਕਰਮ ਸਿੰਘ ਹਿਸਟੋਰੀਅਨ
੫. *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* - ਕਾਨ੍ਹ ਸਿੰਘ ਨਾਭਾ
੬. *ਤਵਾਰੀਖ ਗੁਰੂ ਖਾਲਸਾ ਪੰਥ* - ਗਿਆਨੀ ਲਾਲ ਸਿੰਘ ਸੰਗਰੂਰ
੭. ਗਿਆਨੀ ਗਿਆਨ ਸਿੰਘ - ਡਾ. ਭਗਤ ਸਿੰਘ

# ਸ੍ਰੀ ਗੁਰੂ ਗ੍ਰੰਥ-ਪੰਥ ਨੂੰ ਗੁਰਿਆਈ (ਗਿਆਨੀ ਗਿਆਨ ਸਿੰਘ ਜੀ ਦਾ ਦ੍ਰਿਸ਼ਟੀ ਬਿੰਦੂ)

*-ਡਾ. ਤੇਜਿੰਦਰ ਪਾਲ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਅੰਤਲੇ ਦਿਨਾਂ ਬਾਰੇ ਜਿਨ੍ਹਾਂ ਇਤਿਹਾਸਕਾਰਾਂ ਨੇ ਜ਼ਰਾ ਵੀ ਵਿਸਥਾਰ ਨਾਲ ਵਰਣਨ ਕੀਤਾ ਹੈ, ਇਸ ਤੱਥ ਨਾਲ ਸਹਿਮਤ ਹਨ ਕਿ ਗੁਰੂ ਸਾਹਿਬ ਨੇ ਦੱਖਣ ਵਿਚ ਨਾਂਦੇੜ ਦੇ ਅਸਥਾਨ 'ਤੇ ੭ ਅਕਤੂਬਰ, ੧੭੦੮ ਈ. ਨੂੰ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਰਸਮੀ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ (ਜਿਸ ਵਿਚ 'ਸਬਦ' ਸਮਾਇਆ ਹੈ), ਨੂੰ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਸਿੱਖਾਂ ਦਾ ਸਦੀਵੀ ਗੁਰੂ ਥਾਪ ਕੇ ਗੁਰਿਆਈ ਬਖਸ਼ੀ। ਉਨ੍ਹਾਂ ਨੇ ਗ੍ਰੰਥ-ਪੰਥ ਦੀ ਗੁਰਤਾ ਵਿਚ ਆਪਣਾ ਰੂਪ ਵਟਾ ਕੇ ਸਿੱਖਾਂ ਦੀ ਅਗਵਾਈ ਲਈ ਆਪਣੀ ਜੋਤਿ-ਜੁਗਤਿ ਨੂੰ ਸਦਾ ਥਿਰ ਕਰ ਦਿੱਤਾ, ਤਾਂ ਕਿ ਭਵਿੱਖ ਵਿਚ ਗੁਰੂ ਅਵਤ੍ਰਣ ਦੀ ਕਦੇ ਲੋੜ ਮਹਿਸੂਸ ਹੀ ਨਾ ਹੋਵੇ ਅਤੇ ਗੁਰੂ ਆਪਣੇ ਸੇਵਕਾਂ ਦੇ ਸਦਾ ਅੰਗ-ਸੰਗ ਰਹੇ। ਇਸ ਤਰ੍ਹਾਂ ਸਿੱਖਾਂ ਦਾ ਵਿਸ਼ਵਾਸ ਹੈ ਕਿ ਨਾਨਕ-ਜੋਤਿ ਸਦਾ ਲਈ ਗ੍ਰੰਥ-ਪੰਥ ਵਿਚ ਨਿਵਾਸ ਕਰ ਰਹੀ ਹੈ। ਇਹ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗ੍ਰੰਥ-ਪੰਥ ਦੀ ਗੁਰਿਆਈ ਤਕ, ਕਈ ਰੂਪਾਂ ਵਿਚ ਸਿੱਖਾਂ ਦਾ ਮਾਰਗ-ਦਰਸ਼ਨ ਕਰਦੀ ਰਹੀ ਹੈ। ਵਰਣਨਯੋਗ ਹੈ ਕਿ ਸਰੀਰਕ ਰੂਪ ਬਦਲਣ ਨਾਲ ਗੁਰੂ-ਜੋਤਿ ਦੀ ਏਕਤਾ ਭੰਗ ਨਹੀਂ ਹੋਈ।

ਗੁਰੂ-ਸੰਸਥਾ ਦਾ ਸਿਧਾਂਤਕ ਪੱਖ ਮੁੱਖ ਰੂਪ ਵਿਚ ਗ੍ਰੰਥ-ਪੰਥ ਨੂੰ ਗੁਰਿਆਈ ਮਿਲਣ 'ਤੇ ਹੀ ਜ਼ਾਹਰਾ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਹੈ। ਇਤਿਹਾਸਿਕ ਸਰੋਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਤਿਮ ਸਮੇਂ ਗ੍ਰੰਥ ਤੇ ਪੰਥ ਨੂੰ ਗੁਰਿਆਈ ਦਿੱਤੀ, ਪਰੰਤੂ ਪੰਥ ਦੀ ਗੁਰਿਆਈ ਸਮੇਂ ਦੇ ਵਹਾਅ ਨਾਲ ਮੱਧਮ ਪੈ ਗਈ, ਜਾਂ ਪਾ ਦਿੱਤੀ ਗਈ। 'ਸ੍ਰੀ ਸਰਬ ਲੋਹ ਗ੍ਰੰਥ' ਵਿਚ ਬਾਖੂਬੀ ਦਰਜ ਹੈ :

*ਪ੍ਰਤਯਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥਿ ਪੰਥ ਖਾਲਸ ਵਰਤੰਤਾ॥*[੧]

ਸੰਨ ੧੭੬੨ ਈ. ਦੇ ਵੱਡੇ ਘੱਲੂਘਾਰੇ ਸਮੇਂ ਇਹ ਤੱਥ ਹੋਰ ਵੀ ਬੜੀ ਦ੍ਰਿੜ੍ਹਤਾ ਨਾਲ ਨਿੱਖੜ ਕੇ ਸਾਹਮਣੇ ਆਉਂਦਾ ਹੈ, ਜਦੋਂ ਇਕ ਸਿੱਖ ਦੇ ਮੁੱਖ ਤੋਂ ਇਹ ਬਚਨ ਨਿਕਲਦੇ ਹਨ :

*ਪੰਥ ਨ ਰਹੈਗੋ ਗ੍ਰੰਥ ਕੌਣ ਮਾਨੈਗੋ।*

ਸ੍ਰੀ ਦਸਮ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਧਰਤੀ 'ਤੇ ਪ੍ਰਕਾਸ਼ਮਾਨ ਹੋਣ ਦਾ ਕਾਰਨ 'ਪੰਥ' ਦਾ ਪ੍ਰਚਾਰ ਕਰਨਾ ਦਰਸਾਇਆ ਹੈ :

**ਸਹਾਇਕ ਪ੍ਰੋ. (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧ (ਪਟਿਆਲਾ) ਮੋ. ੯੯੯੮੦੦੪੭੩੩.*

*ਮੈ ਅਪਨਾ ਸੁਤ ਤੋਹਿ ਨਿਵਾਜਾ।*

*ਪੰਥੁ ਪ੍ਰਚੁਰ ਕਰਬੇ ਕਹ ਸਾਜਾ।*[੨]

ਇਤਿਹਾਸਿਕ ਸਰੋਤਾਂ ਦੀ ਰੋਸ਼ਨੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਬਾਰੇ ਕਿਸੇ ਪ੍ਰਕਾਰ ਦਾ ਕੋਈ ਕਿੰਤੂ ਨਹੀਂ ਮਿਲਦਾ। ਇੱਥੇ ਇਹ ਵਰਣਨਯੋਗ ਹੈ ਕਿ ਗੁਰੂ-ਸੰਸਥਾ ਦੀ ਨਿਰੰਤਰਤਾ ਬਾਰੇ ਕਈ ਵਿਦਵਾਨਾਂ ਨੂੰ ਟਪਲਾ ਵੀ ਲੱਗਾ ਹੈ। ਗੁਰੂ ਗ੍ਰੰਥ-ਪੰਥ ਦੀ ਗੁਰਿਆਈ ਦੇ ਸੰਬੰਧ ਵਿਚ ਕਈ ਵਿਦਵਾਨ ਗੁਰਿਆਈ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਤਕ ਸੀਮਤ ਕਰਦੇ ਹਨ, ਪੰਥ ਦੀ ਗੁਰਿਆਈ ਤੋਂ ਉਹ ਮੁਨਕਰ ਹਨ।[੩] ਅਸਲ ਵਿਚ ਇਹ ਵਿਦਵਾਨ ਗੁਰੂ-ਸੰਸਥਾ ਦੇ ਦੈਵੀ ਰਹਸ ਨੂੰ ਸਮਝਣ ਵਿਚ ਅਸਮਰਥ ਰਹੇ ਹਨ। ਵਿਦਵਾਨਾਂ ਦੀ ਇਹ ਧਾਰਨਾ ਠੀਕ ਨਹੀਂ, ਕਿਉਂਕਿ ਗ੍ਰੰਥ ਦੇ ਤਾਬਿਆ ਹੀ ਪੰਥ 'ਗੁਰੂ' ਹੈ। ਗ੍ਰੰਥ ਦੀ ਅਣਹੋਂਦ ਕਾਰਨ ਪੰਥ ਦਾ ਕੋਈ ਮੁੱਲ ਨਹੀਂ। ਗ੍ਰੰਥ-ਪੰਥ ਦੇ ਸੁਮੇਲ ਬਾਰੇ ਜਾਣਨ ਤੋਂ ਪਹਿਲਾਂ 'ਪੰਥ' ਦੇ ਪਿਛੋਕੜ ਦੀ ਸਮਝ ਹੋਣੀ ਜ਼ਰੂਰੀ ਲਗਦੀ ਹੈ।

ਪੰਥ ਪ੍ਰਕਿਰਤਕ ਮੂਲ ਦਾ ਸ਼ਬਦ ਹੈ, ਜਿਸ ਦੇ ਅਰਥ ਹਨ: ਮਾਰਗ, ਰਸਤਾ, ਪਰਮਾਤਮਾ ਦੀ ਪ੍ਰਾਪਤੀ ਦਾ ਰਾਹ, ਧਰਮ, ਮਜ਼ਹਬ ਆਦਿ।[੪] ਡਾ. ਤਾਰਨ ਸਿੰਘ ਅਨੁਸਾਰ ਪੰਥ ਦਾ ਅਰਥ ਹੈ: ਸ਼ਾਹੀ ਰਾਹ, ਭਾਵ ਐਸੀ ਵੱਡੀ-ਖੁੱਲੀ ਚੌੜੀ ਸੜਕ, ਜਿਸ 'ਤੇ ਕਿਸੇ ਪੰਥੀ ਦੇ ਭੁੱਲਣ ਦੀ ਸੰਭਾਵਨਾ ਨਹੀਂ ਤੇ ਜਿਹੜੀ ਤੋੜ ਮੰਜ਼ਿਲ ਤੀਕ ਜਾਂਦੀ ਹੈ।[੫] ਅਸਲ ਵਿਚ ਗੁਰਮਤਿ ਮਾਰਗ ਦੇ ਪਾਂਧੀਆਂ ਦੇ ਸਮੁੱਚੇ ਕਾਫਲੇ ਨੂੰ ਹੀ ਪੰਥ ਆਖਿਆ ਜਾਂਦਾ ਹੈ, ਜਿਹੜਾ ਕਿ ਗੁਰੂ ਸਾਹਿਬਾਨ ਦੇ ਸਮੇਂ ਹੀ ਵਖਰੇ ਤੌਰ 'ਤੇ ਜਥੇਬੰਦ ਹੋ ਗਿਆ ਸੀ। ਸਿੱਖਾਂ ਦੇ ਜਥੇਬੰਦਕ ਢਾਂਚੇ ਨੂੰ ਪੰਥ ਕਹਿਣ ਦੀ ਪਿਰਤ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਪ੍ਰਚਲਿਤ ਹੋ ਗਈ ਸੀ। ਉਨ੍ਹਾਂ ਨੇ ਲੋਕਾਂ ਨੂੰ ਸੱਚ ਦਾ ਰਾਹ ਦਿਖਾਇਆ। ਉਨ੍ਹਾਂ ਦੀ ਵਿਚਾਰਧਾਰਾ ਨੂੰ ਮੰਨਣ ਵਾਲੇ ਲੋਕ ਹੌਲੀ-ਹੌਲੀ ਵੱਖਰੇ ਤੌਰ 'ਤੇ ਇਕ ਵੱਖਰੀ ਜਥੇਬੰਦੀ ਦਾ ਰੂਪ ਧਾਰਨ ਕਰ ਗਏ।

ਭਾਈ ਗੁਰਦਾਸ ਜੀ ਨੇ ਇਸ ਨੂੰ ਗੁਰਮੁਖ ਪੰਥ[੬], ਤੀਸਰ ਪੰਥ[੭], ਨਿਰਮਲ ਪੰਥ[੮] ਅਤੇ ਪੰਥ ਨਿਰਾਲਾ[੯] ਕਿਹਾ ਹੈ। ਭਾਈ ਸਾਹਿਬ ਅਨੁਸਾਰ ਪੰਥ ਦਾ ਸਰੂਪ ਇਸ ਤਰ੍ਹਾਂ ਹੈ:

*ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ।*

*ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ। . . .*

*ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ।*

*ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ।*[੧੦]*. . .*

*ਗੁਰਮੁਖਿ ਪੰਥੁ ਅਗੰਮੁ ਹੈ ਗੁਰਮਤਿ ਨਿਹਚਲੁ ਚਲਣੁ ਭਾਣੈ। . . .*

*ਗੁਰਮੁਖਿ ਪੰਥੁ ਨਿਰੋਲੁ ਸਚੁ ਸੁਹਾਣੀਐ।*[੧੧]

ਇਹੋ ਗੁਰਮੁਖ ਪੰਥ ਜਾਂ ਨਿਰਮਲ ਪੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ 'ਖਾਲਸਾ ਪੰਥ' ਦਾ ਰੂਪ ਧਾਰਨ ਕਰ ਗਿਆ, ਜਿਸ ਨੂੰ 'ਗੁਰੂ-ਪੰਥ' ਜਾਂ 'ਖਾਲਸਾ-ਪੰਥ' ਕਿਹਾ ਜਾਂਦਾ ਹੈ।

ਇਸ ਲੇਖ ਵਿਚ ਗਿਆਨੀ ਗਿਆਨ ਸਿੰਘ ਦੀ ਦ੍ਰਿਸ਼ਟੀ ਵਿਚ 'ਗ੍ਰੰਥ' ਤੇ 'ਪੰਥ' ਦੇ ਪ੍ਰਕਾਸ਼ਮਾਨ ਹੋਣ ਦੇ ਇਤਿਹਾਸਿਕ ਪਲਾਂ ਨੂੰ ਵਿਚਾਰ ਦਾ ਕੇਂਦਰ ਬਣਾਇਆ ਗਿਆ ਹੈ। ਜ਼ਿਕਰਯੋਗ ਹੈ ਕਿ ਸਿੱਖ ਇਤਿਹਾਸਕਾਰਾਂ ਦੀ ਲੜੀ ਵਿਚ ਗਿਆਨੀ ਗਿਆਨ ਸਿੰਘ ਜੀ ਦਾ ਨਾਮ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ, ਜਿਨ੍ਹਾਂ ਨੇ ਪੰਜਾਬ ਦਾ ਲਹੂ ਭਿੱਜਾ ਇਤਿਹਾਸ ਲਿਖ ਕੇ ਕੌਮ ਦੀ ਬੜੀ ਵੱਡੀ ਸੇਵਾ ਕੀਤੀ। ਬੇਸ਼ਕ ਗਿਆਨੀ ਜੀ ਤੋਂ ਪਹਿਲਾਂ ਭਾਈ ਸੰਤੋਖ ਸਿੰਘ ਜੀ ਅਤੇ ਭਾਈ ਸਰੂਪ ਦਾਸ ਭੱਲਾ ਜੀ ਨੇ ਸਿੱਖ ਇਤਿਹਾਸ ਲਿਖਿਆ ਸੀ, ਪਰੰਤੂ ਇਨ੍ਹਾਂ ਦੁਆਰਾ ਲਿਖਿਆ ਇਤਿਹਾਸ ਦਸ ਗੁਰੂ ਸਾਹਿਬਾਨ ਤਕ ਸੀਮਤ ਸੀ। ਇਨ੍ਹਾਂ ਤੋਂ ਅੱਗੇ ਵਧਦੇ ਹੋਏ ਗਿਆਨੀ ਜੀ ਨੇ ਗੁਰੂ ਸਾਹਿਬਾਨ ਤੋਂ ਬਾਅਦ ਸਿੱਖ ਮਿਸਲਾਂ, ਕੂਕਿਆਂ, ਨਿਰਮਲਿਆਂ, ਉਦਾਸੀਆਂ ਅਤੇ ਨਿਹੰਗ ਸਿੰਘਾਂ ਦਾ ਵਰਣਨ ਆਪਣੀਆਂ ਲਿਖਤਾਂ ਵਿਚ ਕੀਤਾ ਹੈ।

ਸਿੱਖ ਪਰੰਪਰਾ ਵਿਚ ਇਕ ਵਾਕ ਪ੍ਰਚਲਿਤ ਹੈ : ਬਹੇ ਪੂਰਾ ਫਿਰੇ ਸੂਰਾ। ਭਾਵ, ਪੂਰਾ ਮਨੁੱਖ ਭਗਤੀ ਕਰਨ ਲਈ ਇਕ ਥਾਂ 'ਤੇ ਇਕਾਗਰ ਚਿਤ ਹੋ ਕੇ ਬੈਠਦਾ ਹੈ ਅਤੇ ਸੂਰਾ, ਭਾਵ ਸੂਰਮਾ ਮਨੁੱਖ ਤੁਰ-ਫਿਰ ਕੇ ਆਪਣੀ ਸੂਰਮਤਾਈ ਦੇ ਜੌਹਰ ਦਿਖਾਉਂਦਾ ਹੈ। ਗਿਆਨੀ ਗਿਆਨ ਸਿੰਘ ਜੀ ਨੇ ਸੂਰਮਿਆਂ ਵਾਂਗ ਤੁਰ-ਫਿਰ ਕੇ, ਬਿਨਾਂ ਕਿਸੇ ਸਰਕਾਰੀ ਜਾਂ ਗੈਰ-ਸਰਕਾਰੀ ਮਦਦ ਦੇ, ਸਿੱਖ ਇਤਿਹਾਸ ਲਿਖਿਆ। ਉਨ੍ਹਾਂ ਦੀ ਲੇਖਣੀ ਦੀ ਖੂਬਸੂਰਤੀ ਇਸ ਗੱਲ ਵਿਚ ਹੈ ਕਿ ਸ਼ਾਇਦ ਹੀ ਕੋਈ ਐਸਾ ਇਤਿਹਾਸਿਕ ਅਸਥਾਨ ਹੋਵੇਗਾ, ਜਿੱਥੇ ਗਿਆਨੀ ਜੀ ਖੁਦ ਨਾ ਗਏ ਹੋਣ।

ਗਿਆਨੀ ਗਿਆਨ ਸਿੰਘ ਜੀ ਦੇ ਮੁਢਲੇ ਜੀਵਨ ਬਾਰੇ ਕੁਝ ਪੱਖ ਉਨ੍ਹਾਂ ਦੀਆਂ ਰਚਨਾਵਾਂ (ਪੰਥ ਪ੍ਰਕਾਸ਼, ਰਿਪਦਮਨ ਪ੍ਰਕਾਸ਼ ਤੇ ਗੁਰਧਾਮ ਸੰਗ੍ਰਹਿ ਆਦਿ ਵਿੱਚੋਂ ਮਿਲ ਜਾਂਦੇ ਹਨ। ਦਿਲਚਸਪੀ ਦੀ ਗੱਲ ਇਹ ਹੈ ਕਿ ਗਿਆਨੀ ਜੀ ਨੇ ਆਪਣੇ ਜਿਊਂਦੇ-ਜੀਅ ਆਪਣੇ ਦੋਹਤੇ ਹਮੀਰ ਸਿੰਘ ਪਾਸੋਂ ਆਪਣੀ ਜੀਵਨ-ਕਥਾ ਲਿਖਵਾਈ ਸੀ।

ਤਵਾਰੀਖ ਦੱਸਦੀ ਹੈ ਕਿ ਸਰਵ-ਪ੍ਰਥਮ ਮਹਾਰਾਜਾ ਕਰਮ ਸਿੰਘ ਨੇ ਗਿਆਨੀ ਜੀ ਦੀ ਵਿਦਵਤਾ ਨੂੰ ਹਨੂਮਾਨ ਨਾਟਕ ਦੇ ਅਰਥ ਸੁਣ ਕੇ ਪਰਖਿਆ ਤੇ ਆਪਣੇ ਦਰਬਾਰ ਵਿਚ ਗਿਆਨੀ ਜੀ ਨੂੰ ਉਨ੍ਹਾਂ ਨੇ ਸੇਵਾ ਕਰਨ ਦਾ ਮੌਕਾ ਬਖਸ਼ਿਆ। ਮਹਾਰਾਜਾ ਕਰਮ ਸਿੰਘ ਦੇ ਦਰਬਾਰ ਦੀ ਨੌਕਰੀ ਕਰਦਿਆਂ ਇਕ ਸਮਾਂ ਐਸਾ ਵੀ ਆਇਆ, ਜਦੋਂ ਗਿਆਨੀ ਜੀ ਦੀ ਇਕ ਲੱਤ 'ਤੇ ਗੋਲੀ ਵੱਜਣ ਕਾਰਨ ਉਨ੍ਹਾਂ ਨੂੰ ਡੇਢ ਸਾਲ ਦੁੱਖ ਝੱਲਣਾ ਪਿਆ। ਇਸੇ ਦੌਰਾਨ ਪਿਤਾ ਜੀ ਦਾ ਦੇਹਾਂਤ ਹੋਣ ਕਾਰਨ ਗਿਆਨੀ ਜੀ ਨੇ ਬੜੀ ਗਰੀਬੀ ਕੱਟੀ। ਇੱਥੋਂ ਤਕ ਕਿ ਕਈ ਵਾਰ ਗਿਆਨੀ ਜੀ ਨੇ ਚੱਕੀ

ਪੀਹਣੀ ਤੇ ਚਰਖਾ ਕੱਤਣਾ। ਲੱਤ ਨਕਾਰੀ ਹੋਣ ਕਾਰਨ ਉਹ ਭਾਰ ਵਾਲਾ/ਔਖਾ ਕੰਮ ਕਰਨ ਦੇ ਸਮਰੱਥ ਨਾ ਰਹੇ। ਇਸ ਕਾਰਨ ਅਜਿਹਾ ਸਮਾਂ ਵੀ ਆਇਆ ਜਦੋਂ ਉਨ੍ਹਾਂ ਨੇ ਆਤਮ ਹੱਤਿਆ ਵੀ ਕਰਨੀ ਚਾਹੀ।

ਸਮੇਂ ਦੇ ਬਦਲਣ ਨਾਲ ਗਿਆਨੀ ਜੀ ਨੇ ਆਪਣੇ ਤਾਏ ਪ੍ਰੇਮ ਸਿੰਘ ਦੀ ਮਦਦ ਨਾਲ ਗ੍ਰੰਥੀ ਸਿੰਘ ਦੀ ਸੇਵਾ ਅਰੰਭ ਕੀਤੀ। ਸਿੱਖ ਪੰਥ ਦੀ ਸੇਵਾ ਕਰਨ ਦਾ ਇਹ ਇਕ ਤਰ੍ਹਾਂ ਦਾ ਮੁੱਢ ਬੰਨ੍ਹਿਆ ਗਿਆ। ਇਸ ਉਪਰੰਤ ਗਿਆਨੀ ਜੀ ਨੇ ਕਈ ਗ੍ਰੰਥਾਂ ਦਾ ਉਸਤਾਦਾਂ ਕੋਲੋਂ ਪੜ੍ਹ ਕੇ ਅਧਿਐਨ ਕੀਤਾ। ਇਸੇ ਪੰਧ ਦੌਰਾਨ ਗਿਆਨੀ ਜੀ ਨੇ ਪੰਡਤ ਤਾਰਾ ਸਿੰਘ ਨਰੋਤਮ ਨੂੰ ਆਪਣਾ ਵਿੱਦਿਆ ਗੁਰੂ ਧਾਰਨ ਕੀਤਾ। ਗਿਆਨੀ ਜੀ ਨੂੰ ਹੌਲੀ-ਹੌਲੀ ਸਮਾਂ ਬੀਤਣ ਨਾਲ ਲਿਖਣ ਦੀ ਚੇਟਕ ਲੱਗੀ, ਜਿਸ ਦੇ ਸਿੱਟੇ ਵਜੋਂ ਗਿਆਨੀ ਗਿਆਨ ਸਿੰਘ ਜੀ ਨੇ ਅਨੇਕ ਕ੍ਰਿਤਾਂ ਸਿੱਖ ਪੰਥ ਦੀ ਝੋਲੀ ਪਾਈਆਂ। ਇਨ੍ਹਾਂ ਕ੍ਰਿਤਾਂ ਵਿੱਚੋਂ ਇਕ ਦੁਰਲੱਭ ਰਚਨਾ 'ਪੰਥ ਪ੍ਰਕਾਸ਼' ਹੈ। ਬੇਸ਼ਕ ਗਿਆਨੀ ਜੀ ਨੇ ਇਸ ਨੂੰ ਪੜ੍ਹ ਕੇ ਮਹਿਸੂਸ ਕੀਤਾ ਕਿ ਜਿੰਨਾ ਗੁਰੂ ਪੰਥ ਰੰਗੀਲਾ ਹੈ, ਉਨਾ ਰੰਗੀਲਾ ਪੰਥ ਦਾ ਇਤਿਹਾਸ ਨਹੀਂ ਲਿਖਿਆ ਗਿਆ। ਗਿਆਨੀ ਜੀ ਦੇ ਕਥਨ ਹਨ :

*ਜੈਸੇ ਗੁਰ ਕਾ ਪੰਥ ਰੰਗੀਲਾ।*
*ਬੀਰ ਬਾਂਕਰੋ ਛੈਲ ਛਬੀਲਾ।*
*ਹੋਵੇ ਗਾਥਾ ਤਾਂਹਿ ਕੀ ਤੈਸੀ।*
*ਜੈਸਾ ਦੇਵਾ ਬਲੀ ਹੈਵ ਤੈਸੀ।*
*ਤਾਂ ਤੇ ਤੁਮ ਯਹਿ ਗਾਥ ਬਚਿਤ੍ਰ*
*ਗੁਰੂ ਖਾਲਸੇ ਕੇਰ ਚਰਿਤ੍ਰ*
*ਛੰਦ ਬੰਦ ਕਰਿ ਰਚੋ ਸੁਹਾਵਨ।*
*ਗ੍ਰੰਥ ਪੰਥ ਪ੍ਰਕਾਸ਼ ਜੋ ਪਾਵਨ*
*ਜਾ ਕੋ ਪੇਖਿ ਪੰਥ ਗੁਰੁ ਕੇਰਾ*
*ਲੈ ਹੈ ਮੋਦ ਪ੍ਰਮੋਦ ਘਨੇਰਾ।*[੧੨]

ਇਸ ਪ੍ਰਕਾਰ ਗਿਆਨੀ ਗਿਆਨ ਸਿੰਘ ਜੀ ਨੇ ਸਹੀ ਰੂਪ ਵਿਚ ਸਿੱਖ ਇਤਿਹਾਸ ਲਿਖਣਾ ਸ਼ੁਰੂ ਕੀਤਾ, ਜਿਸ ਰਾਹੀਂ ਸਿੱਖ ਕੌਮ ਦੀ ਦ੍ਰਿੜ੍ਹਤਾ, ਦਲੇਰੀ ਅਤੇ ਬਹਾਦਰੀ ਭਰੇ ਕਿੱਸਿਆਂ ਨੂੰ ਉਨ੍ਹਾਂ ਦੇ ਵਾਰਸਾਂ ਤਕ ਪਹੁੰਚਾਇਆ ਜਾ ਸਕੇ।

ਅਸਲ ਵਿਚ 'ਪੰਥ ਪ੍ਰਕਾਸ਼' ਰਚਨਾ ਦੇ ਨਾਂ ਤੋਂ ਹੀ ਸਪੱਸ਼ਟ ਹੁੰਦਾ ਹੈ ਕਿ ਇਹ ਗ੍ਰੰਥ-ਪੰਥ ਦੇ ਪ੍ਰਕਾਸ਼ਮਾਨ ਹੋਣ ਦੀ ਹਾਮੀ ਭਰਦਾ ਹੈ :

*ਏਕ ਹਰੀ ਦਸ ਰੂਪ ਗੁਰ ਗ੍ਰੰਥ ਪੰਥ ਕੋ ਬੰਦ।*
*ਗ੍ਰੰਥ ਪੰਥ ਪ੍ਰਕਾਸ਼ ਯਹਿ ਬਰਨਨ ਕਰੋ ਮੁਕੰਦ।*[੧੩]

ਗਿਆਨੀ ਗਿਆਨ ਸਿੰਘ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਸੰਗ ਵਰਣਨ

ਕਰਦੇ ਹੋਏ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਸਥਾਪਨਾ ਦੇ ਨਾਲ-ਨਾਲ ਭਵਿੱਖਤ ਬਚਨਾਂ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਵੀ ਸੰਕੇਤ ਦਿੰਦੇ ਹਨ :

*. . .ਫੇਰ ਗੁਰੁ ਦਸਮ ਰਸਮ ਕਰ ਗਏ ਏਹੀ*
*ਗੁਰੁ ਗਰੰਥ ਮਾਨੋ ਕਹਯੋ ਸਿੱਖਨ ਸੁਨਾਇਕੈ ॥*[੧੪]

'ਪੰਥ ਪ੍ਰਕਾਸ਼' ਵਿਚ ਗਿਆਨੀ ਗਿਆਨ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਦਾ ਸਪੱਸ਼ਟ ਹਵਾਲਾ ਦਿੱਤਾ ਹੈ। ਉਨ੍ਹਾਂ ਅਨੁਸਾਰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤ ਲੋਕ ਤੋਂ ਜਾਣ ਦੀ ਤਿਆਰੀ ਕਰ ਲਈ ਤਾਂ ਕੁਝ ਸਿੰਘਾਂ ਨੇ ਮਿਲ ਕੇ ਗੁਰੂ ਸਾਹਿਬ ਦੇ ਸਨਮੁਖ ਬੇਨਤੀ ਕੀਤੀ ਕਿ— ਹੇ ਪਾਤਿਸ਼ਾਹ! ਤੁਸੀਂ ਸੰਗਤ ਨੂੰ ਕਿਸ ਦੇ ਗਲ ਲਾ ਕੇ ਜਾ ਰਹੇ ਹੋ? ਗੁਰੂ ਸਾਹਿਬ ਨੇ ਸਿੰਘਾਂ ਨੂੰ ਉੱਤਰ ਦਿਤਾ ਕਿ ਹੁਣ ਅਸੀਂ ਅਜਿਹਾ ਗੁਰੂ ਸਥਾਪਿਤ ਕਰਾਂਗੇ ਜਿਹੜਾ ਅਮਰ ਹੋਵੇਗਾ, ਬਿਨਾਂ ਕਿਸੇ ਭੇਦ-ਭਾਵ ਤੋਂ ਸਭ ਨੂੰ ਮਨ ਬਾਂਛਿਤ ਫਲ ਦੇਵੇਗਾ। ਇਹ ਬਚਨ ਉਚਾਰ ਕੇ ਗੁਰੂ ਸਾਹਿਬ ਨੇ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ ਅਤੇ ਪੰਜ ਪੈਸੇ ਤੇ ਨਾਰੀਅਲ ਗ੍ਰੰਥ ਸਾਹਿਬ ਦੇ ਸਨਮੁਖ ਰੱਖ ਕੇ, ਪਰਕਰਮਾ ਕਰ ਕੇ ਆਪਣਾ ਸੀਸ ਝੁਕਾਇਆ ਤੇ ਗ੍ਰੰਥ ਸਾਹਿਬ ਨੂੰ 'ਗੁਰੂ' ਮੰਨਣ ਲਈ ਕਿਹਾ। ਸਾਰੇ ਸਿੰਘਾਂ ਨੂੰ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਮੈਂ ਅਕਾਲ ਦੀ ਆਗਿਆ ਨਾਲ 'ਪੰਥ' ਚਲਾਇਆ ਹੈ। ਸਾਰੇ ਪੰਥ ਨੂੰ ਗੁਰੂ ਸਾਹਿਬ ਨੇ 'ਪ੍ਰਗਟ ਗੁਰਾਂ' ਦੀ ਦੇਹ ਸਰੂਪ ਮੰਨਨ ਦਾ ਆਦੇਸ਼ ਦਿਤਾ। ਗਿਆਨੀ ਜੀ ਦੇ ਬੋਲ ਹਨ :

*ਤ੍ਰਿਤੀਆ ਕੇ ਦਿਨ ਸਿੰਘੋਂ ਨੇ ਮਿਲ ਅਰਜ ਗੁਜਾਰੀ।*
*ਹਮ ਜਾਨਿਓ ਤਨ ਤਜਨ ਕੀ ਤੁਮ ਕੀਨੀ ਤਿਆਰੀ।*
*ਸੰਗਤ ਕੋ ਲੜ ਕੌਣ ਕੇ ਲਾ ਚਲੇ ਗੁਸਾਂਈ।*
*ਬਿਨੈ ਦੀਨਤਾ ਸੁਨ ਗੁਰੁ ਇਮ ਗਿਰਾ ਅਲਾਈ।*
*ਅਬ ਹਮ ਸੋ ਗੁਰੁ ਥਾਪਹੈਂ ਜੋ ਸੁੱਧ ਉਦਾਰੀ।*
*ਅਜਰ ਅਮਰ ਆਖੰਡ ਰਹਿ ਸਦ ਪਰਉਪਕਾਰੀ।*
*ਭੇਦ ਪੱਖ ਬਿਨ ਸਰਬ ਕੋ ਬਾਂਛਿਤ ਫਲ ਦੈਹੈ।*
*ਇਮ ਕਹਿ ਗੁਰੂ ਗ੍ਰੰਥ ਕਾ ਪਰਕਾਸ਼ ਕਰੈਹੈ ॥*
*ਪੈਸੇ ਪਾਂਚ ਨਲੇਰ ਲੈ ਤਿਸ ਅਗਰ ਟਿਕਾਯੋ।*
*ਕਰ ਪ੍ਰਕਰਮਾਂ ਗੁਰੂ ਨਿਜ ਮਾਥ ਝੁਕਾਯੋ।*
*ਗੁਰੂ ਗ੍ਰੰਥ ਕੋ ਗੁਰੁ ਥਪਿਓ ਕੁਣਕਾ ਬਟਵਾਯੋ।*
*ਸ੍ਰੀ ਮੁਖ ਤੈ ਸਬ ਸਿਖਨ ਕੋ ਇਮ ਹੁਕਮ ਸੁਨਾਯੋ।...*
*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।*

*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭੁ ਕੋ ਮਿਲਬੋ ਚਹੇ ਖੋਜ ਸਬਦ ਮੈਂ ਲੇਹ।*
*ਸਭ ਗੁਰੂ ਪਰਗਟ ਭਏ ਪੂਰਨ ਹਰਿ ਅਵਤਾਰ।*
*ਜਗਮਗ ਜੋਤ ਬਿਰਾਜਹੀ ਸ੍ਰੀ ਗੁਰੁ ਗ੍ਰੰਥ ਮਝਾਰ।*
*ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੁ ਗ੍ਰੰਥ।...*[੧੫]

ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਦੀ ਤਰਜ਼ 'ਤੇ 'ਤਵਾਰੀਖ ਗੁਰੂ ਖਾਲਸਾ' ਵਿਚ ਵੀ ਪ੍ਰੋਖ ਰੂਪ ਵਿਚ ਸ੍ਰੀ ਗੁਰੂ ਗ੍ਰੰਥ-ਪੰਥ ਜੀ ਨੂੰ ਗੁਰਿਆਈ ਮਿਲਣ ਦੀ ਗਲ ਕੀਤੀ ਹੈ :

*...ਏਤਨੇ ਬਚਨ ਕਰਕੇ ਕਲਗੀਧਰ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕਰ ਪੰਜ ਪੈਸੇ ਇਕ ਨਾਲੀਯੇਰ ਅੱਗੇ ਧਰ ਕੇ ਚਾਰ ਪ੍ਰਕਰਮਾਂ ਕਰ ਮੱਥਾ ਟੇਕ ਦਿੱਤਾ ਤੇ ਸਰਬ ਖਾਲਸੇ ਨੂੰ ਆਖਯਾ ਅੱਜ ਤੋਂ ਏਹ ਧਰਮ, ਅਰਥ, ਕਾਮ, ਮੋਖ ਦੇਣਹਾਰਾ ਸਰਬ ਸ਼ਕਤੀਵਾਨ ਗ੍ਰੰਥ ਸਾਹਿਬ ਤੁਸਾਡਾ ਸਤਗੁਰੂ ਹੋਯਾ "ਆਗਯਾ ਭਈ ਅਕਾਲ ਕੀ ਤਭੀ ਚਲਾਯੋ ਪੰਥ॥ ਸਬ ਸਿਖਨ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ॥ ਗੁਰੂ ਗ੍ਰੰਥ ਕੋ ਮਾਨੀਓਂ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭੁ ਕੋ ਮਿਲਣਾ ਚਹੇ ਖੋਜ ਸਬਦ ਮੈਂ ਲੇਹ' ਏਸੇ ਹੁਕਮ ਨੂੰ ਸਭ ਸਿੱਖਾਂ ਨੇ ਮੰਨ ਕੇ ਗ੍ਰੰਥ ਸਾਹਿਬ ਜੀ ਅਗੇ ਮੱਥਾ ਟੇਕਿਆ ਪ੍ਰਕਰਮਾਂ ਕੀਤੀਆਂ। ਓਸ ਦਿਨ ਤੋਂ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਸਤਿਗਰੂ ਮੰਨਣ ਲੱਗੇ...।*[੧੬]

ਸਾਰ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਅਨੁਸਾਰ ਗੁਰੂ-ਸੰਸਥਾ ਦੇ ਤਿੰਨ ਪੱਖ ਹਨ: ਜੋਤਿ, ਜੁਗਤਿ ਤੇ ਕਾਇਆ।[੧੭] ਜੋਤਿ ਤੋਂ ਭਾਵ ਸੱਚ ਦਾ ਪ੍ਰਕਾਸ਼ ਜਾਂ ਸਿਧਾਂਤ ਹੈ, ਜੁਗਤਿ ਉਹ ਰਹਿਤ ਤੇ ਨੀਤੀ ਹੈ, ਜਿਸ ਦੁਆਰਾ 'ਸੱਚ' ਬਾਰੇ ਮਿਲੇ ਪ੍ਰਕਾਸ਼ ਜਾਂ ਸਿਧਾਂਤ ਨੂੰ ਜੀਵਨ ਵਿਚ ਜਿਉਣਾ ਹੈ ਅਤੇ ਕਾਇਆ ਉਹ ਮਾਧਿਅਮ ਹੈ, ਜਿਸ ਦੀ ਸਹਾਇਤਾ ਨਾਲ ਜੋਤਿ ਦੀ ਜੁਗਤਿ ਧਾਰਨ ਕੀਤੀ ਜਾਂਦੀ ਹੈ। ਗੁਰਿਆਈ ਦੇ ਉਕਤ ਤਿੰਨੇ ਪੱਖ ਸਦਾ ਕਾਇਮ ਰਹੇ ਹਨ, ਭਾਵੇਂ ਇਨ੍ਹਾਂ ਦੇ ਨਾਮ ਤੇ ਰੂਪ ਬਦਲਦੇ ਰਹੇ ਹਨ। ਸੋ, ਕਿਹਾ ਜਾ ਸਕਦਾ ਹੈ ਕਿ ਹਰੇਕ ਗੁਰੂ ਸਾਹਿਬ ਵਿਚ ਜੋਤਿ, ਜੁਗਤਿ ਤੇ ਕਾਇਆ ਦੇ ਤਿੰਨੋਂ ਪੱਖ ਮੌਜੂਦ ਸਨ। ਗੁਰਬਾਣੀ ਜਾਂ ਸਬਦ ਉਨ੍ਹਾਂ ਦੀ ਜੋਤਿ ਦਾ ਪ੍ਰਕਾਸ਼ ਹੈ, ਉਨ੍ਹਾਂ ਦੁਆਰਾ ਕੀਤੀ ਨਾਮ ਭਗਤੀ/ਸੇਵਾ ਤੇ ਹੋਰ ਕਾਰਜ, ਉਨ੍ਹਾਂ ਦੀ ਜੁਗਤਿ ਦਾ ਅੰਗ ਹੈ ਅਤੇ ਕਾਇਆ ਪਲਟ ਕੇ ਪੰਥ ਵਿਚ ਸਮਾਅ ਗਈ ਹੈ, ਜਿਸ ਦਾ ਵਰਨਣ ਗਿਆਨੀ ਗਿਆਨ ਸਿੰਘ ਜੀ ਨੇ ਆਪਣੀਆਂ

ਲਿਖਤਾਂ ਵਿਚ ਬਾਖੂਬੀ ਕੀਤਾ ਹੈ।

**ਹਵਾਲੇ :**


੧. *ਸ੍ਰੀ ਸਰਬਲੋਹ ਗ੍ਰੰਥ ਸਾਹਿਬ* ਜੀ (ਭਾਗ ਦੂਜਾ), ਪੰਨਾ ੪੯੭.

੨. *ਸ਼ਬਦਾਰਥ ਦਸਮ ਗ੍ਰੰਥ ਸਾਹਿਬ* (ਪੋਥੀ ਪਹਿਲੀ), ਪੰਨਾ ੭੩.

੩. "In the Sikh Tradition, the descriptive title 'Guru' can be applied only to Guru Nanak and his nine Successors in the Holy Ministry; and later by a decree of Guru Gobind Singh, to the Word, the scripture. None else is so high or Holy as to be so designated." Gurbachan Singh Talib, Guru Nanak: His Personality and Vision, p.143.

੪. *ਮਹਾਨ ਕੋਸ਼,* ਪੰਨਾ ੭੯੩.

੫. *ਭਗਤੀ ਤੇ ਸ਼ਕਤੀ,* ਪੰਨਾ ੧੭੩.

੬. ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ। ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ- ੩/੫.

੭. ਇਉਂ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ।... ਵਾਰ ਭਾਈ ਗੁਰਦਾਸ ਜੀ ਦੂਜਾ, ੪੧/੧੬.

੮. ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ। ਵਾਰਾਂ ਭਾਈ ਗੁਰਦਾਸ, ਵਾਰ/ਪਉੜੀ - ੧/੪੫.

੯. ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ। ਉਹੀ, ੧/੩੧.

੧੦. ਉਹੀ, ੨੮/੫-੬.

੧੧. ਉਹੀ, ੬/੧੯; ੨੨/੧੪.

੧੨. *ਪੰਥ ਪ੍ਰਕਾਸ਼,* ਪੰਨਾ ੫.

੧੩. *ਪੰਥ ਪ੍ਰਕਾਸ਼,* ਪੰਨਾ ੧.

੧੪. *ਉਹੀ,* ਪੰਨਾ ੧੧੩.

੧੫. *ਪੰਥ ਪ੍ਰਕਾਸ਼,* ਪੰਨੇ ੩੫੨-੫੩.

੧੬. *ਤਵਾਰੀਖ ਗੁਰੂ ਖਾਲਸਾ* (ਭਾਗ ਪਹਿਲਾ), ਪੰਨਾ ੧੧੪੨.

੧੭. ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬.


■

# ਗਿਆਨੀ ਗਿਆਨ ਸਿੰਘ ਜੀ ਦੀਆਂ ਰਚਨਾਵਾਂ

*-ਸ. ਦੇਵਿੰਦਰ ਸਿੰਘ (ਜੀਆ ਨੱਥਾ)**

ਗਿਆਨੀ ਗਿਆਨ ਸਿੰਘ ਜੀ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨ, ਸੁਘੜ ਕਵੀ, ਸਿਆਣੇ ਵਾਰਤਾਕਾਰ ਅਤੇ ਸਿੱਖ ਇਤਿਹਾਸ ਦੇ ਪ੍ਰਸਿੱਧ ਲੇਖਕ ਸਨ। ਉਹ ਬ੍ਰਜ ਭਾਸ਼ਾ, ਪੰਜਾਬੀ, ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ ਆਦਿਕ ਭਾਸ਼ਾਵਾਂ ਦੇ ਗਿਆਤਾ ਸਨ। ਉਨ੍ਹਾਂ ਨੇ ਸਿੱਖ ਇਤਿਹਾਸ 'ਤੇ ਇੰਨਾ ਜ਼ਿਆਦਾ ਕੰਮ ਕੀਤਾ ਅਤੇ ਇੰਨੇ ਜ਼ਿਆਦਾ ਗ੍ਰੰਥ ਤਿਆਰ ਕੀਤੇ ਕਿ ਅੱਜਕਲ੍ਹ ਯੂਨੀਵਰਸਿਟੀਆਂ ਅਤੇ ਪ੍ਰਸਿੱਧ ਵਿੱਦਿਅਕ ਅਦਾਰਿਆਂ ਵਿਚ ਖੋਜਾਰਥੀ ਪੀਐਚ. ਡੀ. ਦੇ ਥੀਸਿਸ ਅਤੇ ਐਮ. ਫਿਲ. ਦੇ ਖੋਜ ਕਾਰਜ ਕਰ ਕੇ ਗਿਆਨੀ ਗਿਆਨ ਸਿੰਘ ਜੀ ਦਾ ਨਾਮ ਅਮਰ ਕਰ ਰਹੇ ਹਨ। ਉਨ੍ਹਾਂ ਬਾਰੇ ਡਾਕਟਰ ਗੰਡਾ ਸਿੰਘ ਇਤਿਹਾਸਕਾਰ ਨੇ ਠੀਕ ਹੀ ਲਿਖਿਆ ਸੀ[੧]:-

"ਗਿਆਨੀ ਗਿਆਨ ਸਿੰਘ ਦੀਆਂ ਪੁਸਤਕਾਂ ਵਿਚ ਕਿਧਰੇ ਕਿਧਰੇ ਵਿਗਿਆਨਿਕ ਇਤਿਹਾਸ ਦੇ ਨੁਕਤਾ-ਨਿਗਾਹ ਤੋਂ ਕੁਝ ਘਾਟੇ ਹੋਣ ਦੇ ਬਾਵਜੂਦ ਵੀ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਆਪ ਪਹਿਲੇ ਤੇ ਇਕੱਲੇ ਹੀ ਇਤਿਹਾਸਕਾਰ ਹਨ, ਜਿਨ੍ਹਾਂ ਨੇ ਬਾਕਾਇਦਾ ਤੌਰ 'ਤੇ ਸਿੱਖ ਇਤਿਹਾਸ ਸਿਲਸਿਲੇਵਾਰ ਲਿਖਿਆ। ਹਾਲੇ ਤਕ ਵੀ ਸਿੱਖ ਕੌਮ ਵਿਚ ਇਸ ਨੁਕਤੇ ਤੋਂ ਕੋਈ ਲਿਖਾਰੀ ਗਿਆਨੀ ਗਿਆਨ ਸਿੰਘ ਦਾ ਮੁਕਾਬਲਾ ਨਹੀਂ ਕਰ ਸਕਦਾ। . . .

. . . ਗਿਆਨੀ ਗਿਆਨ ਸਿੰਘ ਦੇ ਗ੍ਰੰਥਾਂ ਨੇ ਸਿੰਘ ਸਭਾ ਲਹਿਰ ਦੇ ਅਰੰਭ ਵਿਚ ਜੋ ਕੰਮ ਕੀਤਾ ਤੇ ਹਾਲੇ ਤਕ ਕਰ ਰਹੇ ਹਨ ਉਹ ਆਪਣੀ ਮਿਸਾਲ ਆਪ ਹੀ ਹਨ। ਉਨ੍ਹਾਂ ਦੀਆਂ ਪੁਸਤਕਾਂ ਵਿਚ ਕਿਧਰੇ ਤਰੁੱਟੀਆਂ ਨੂੰ ਲੈ ਕੇ ਕਲਮ ਦੀ ਇਕ ਝਰੀਟ ਨਾਲ ਉਨ੍ਹਾਂ ਦੀ ਹਰ ਗੱਲ ਨੂੰ ਨਿੰਦ ਸੁੱਟਣਾ ਕ੍ਰਿਤਘਣਤਾ ਹੈ। ਮੈਂ ਗਿਆਨੀ ਗਿਆਨ ਸਿੰਘ ਜੀ ਦੀ ਬੰਦਾ ਸਿੰਘ (ਬਾਬਾ ਬੰਦਾ ਸਿੰਘ ਬਹਾਦਰ) ਨਾਮ ਵਾਲੀ ਲਿਖਤ ਨੂੰ ਪੁਰਾਤਨ ਇਤਿਹਾਸਿਕ ਲਿਖਤਾਂ ਅਨੁਸਾਰ ਤੇ ਠੀਕ ਮੰਨਦਾ ਹਾਂ ਤੇ ਇਸ ਕਰ ਕੇ ਉਸ ਦਾ ਹਵਾਲਾ ਦਿੱਤਾ ਹੈ।"

**ਸ੍ਰੀ ਗੁਰੂ ਪੰਥ ਪ੍ਰਕਾਸ਼ :** 'ਸ੍ਰੀ ਗੁਰੂ ਪੰਥ ਪ੍ਰਕਾਸ਼' ਰਚਿਤ ਗਿਆਨੀ ਗਿਆਨ ਸਿੰਘ ਤੋਂ ਪਹਿਲ਼ਾਂ ਭਾਈ ਰਤਨ ਸਿੰਘ ਭੰਗੂ ਰਚਿਤ 'ਪ੍ਰਾਚੀਨ ਪੰਥ ਪ੍ਰਕਾਸ਼' ਮੌਜੂਦ ਸੀ। ਉਸ ਤੋਂ ਪ੍ਰੇਰਿਤ ਹੋ ਕੇ ਗਿਆਨੀ ਗਿਆਨ ਸਿੰਘ ਜੀ ਨੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਲਿਖਿਆ ਸੀ ਜਿਸ ਦੀ ਪਹਿਲੀ ਐਡੀਸ਼ਨ ਉਨ੍ਹਾਂ ਨੇ ਦਿੱਲੀ ਵਿਚ ੧੮੮੦ ਈ. ਵਿਚ ਛਪਵਾਈ ਸੀ। ਗਿਆਨੀ ਜੀ ਨੇ ਪਹਿਲੀ ਐਡੀਸ਼ਨ ਆਪਣੀ ਦੇਖ-ਰੇਖ ਵਿਚ ਪੱਥਰ ਦੇ ਛਾਪੇ ਵਿਚ ਛਪਵਾਈ ਸੀ। ਉਸ ਦੀ ਪ੍ਰਕਾਸ਼ਨ ਬਾਰੇ ਪਹਿਲੇ ਹਿੱਸੇ ਤੇ ਇਸ ਪ੍ਰਕਾਰ

**ਪਿੰਡ ਜੀਆ ਨੱਥਾ, ਡਾਕ. ਖੁੱਡਾ, ਤਹਿ. ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ- ੧੪੪੩੦੫; ਮੋ. +੯੧੯੪੧੭੭੬੯੧੦੩*

ਲਿਖਿਆ ਹੈ, "ਸ਼ੁਭ ਸੰਮਤ ਨਾਨਕ, ਸ਼ਾਹੀ ੪੧੧ ਤੇ ਸੰਮਤ ੧੯੩੬ ਬਿ. ਮੁਤਾਬਕ ਸੰਮਤ ੧੮੮੦ ਈ.।" ਇਸ ਐਡੀਸ਼ਨ ਨੂੰ ਪਾਠਕਾਂ ਨੇ ਬਹੁਤ ਪਸੰਦ ਕੀਤਾ ਅਤੇ ਕੁਝ ਸਮੇਂ ਵਿਚ ਹੱਥੋਂ-ਹੱਥੀਂ ਵਿਕ ਗਿਆ।

ਦੂਜਾ ਐਡੀਸ਼ਨ ਲਾਹੌਰ ਦੀਵਾਨ ਬੂਟਾ ਸਿੰਘ ਦੇ ਪ੍ਰੈੱਸ ਵਿਚ ੧੯੪੬ ਬਿਕ੍ਰਮੀ ਨੂੰ ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ ਜਿਸ ਦਾ ਕੁਝ ਹਿੱਸਾ ਗਿਆਨੀ ਜੀ ਨੇ ਉਸ ਨੂੰ ਪ੍ਰਕਾਸ਼ਿਤ ਕਰਨ ਲਈ ਨਾ ਦਿੱਤਾ ਅਤੇ ਇਸ ਦੇ ਨਾਲ ਇਸ ਦਾ ਐਡੀਸ਼ਨ ਅੰਮ੍ਰਿਤਸਰ ਤੋਂ ਜਿਸ ਨੂੰ ਭਾਈ ਕਿਰਪਾਲ ਸਿੰਘ ਜੀ ਨੇ ਤੀਜਾ ਐਡੀਸ਼ਨ ਮੰਨਿਆ ਹੈ[੭] ਛਾਪਿਆ। ਦੂਜੇ ਲਾਹੌਰ ਵਾਲੇ ਐਡੀਸ਼ਨ ਵਿਚ ਆਖੇਪਕਾਰ ਵੱਲੋਂ ਕੁਝ ਰਚਨਾ ਆਖੇਪ ਕੀਤੀ ਗਈ ਹੈ।

ਪਹਿਲੇ ਤਿੰਨ ਐਡੀਸ਼ਨ ਪੱਥਰ ਦੇ ਛਾਪੇ ਵਿਚ ਛਪੇ ਸਨ ਅਤੇ ਚੌਥਾ ਐਡੀਸ਼ਨ ਭਾਈ ਕਾਠਾ ਸਿੰਘ ਸਾਧੂ ਜੋ ਗਿਆਨੀ ਜੀ ਦਾ ਉਤਰਾਧਿਕਾਰੀ ਸੀ, ਉਸਦਾ ਨਾਮ ਪ੍ਰਕਾਸ਼ਿਤ ਹੋਇਆ ਹੈ। ਉਸ ਦੇ ਟਾਈਟਲ 'ਤੇ ਪ੍ਰਕਾਸ਼ਨ ਸਾਲ ਇਸ ਪ੍ਰਕਾਰ ਹੈ— "੩੦ ਚੇਤ ਸੰਮਤ ੧੯੫੫ ਸੰਮਤ ਨਾਨਕਸ਼ਾਹੀ ੪੩੦ ਇਸ ਛਾਪ ਦੇ ਕੁੱਲ ੧੦੮੫ ਪੰਨੇ ਤੇ ੧੧੫ ਬਿਸ੍ਰਾਮ ਹਨ।" ਅਗਲੀਆਂ ਤਿੰਨ ਐਡੀਸ਼ਨਾਂ ਵੀ ਆਖੇਪ ਰੂਪ ਵਿਚ ਹੀ ਛਪੀਆਂ ਹਨ। ੧੯੭੧ ਈ. ਨੂੰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਬਿਨਾਂ ਕਿਸੇ ਖੋਜ ਕਰਨ ਤੋਂ ਆਖੇਪ ਕੀਤਾ 'ਪੰਥ ਪ੍ਰਕਾਸ਼' ਪ੍ਰਕਾਸ਼ਿਤ ਕਰ ਕੇ ਉਸ ਨੂੰ ਦੂਜੀ ਐਡੀਸ਼ਨ ਲਿਖ ਦਿੱਤਾ ਹੈ। ਭਲਾ ਹੋਵੇ ਪ੍ਰਸਿੱਧ ਵਿਦਵਾਨ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਜਿਨ੍ਹਾਂ ਨੇ ੧੯੭੭ ਈ. ਵਿਚ 'ਸ੍ਰੀ ਗੁਰੂ ਪੰਥ ਪ੍ਰਕਾਸ਼' ਛੇ ਜਿਲਦਾਂ ਵਿਚ ਸ਼ੁੱਧ ਰੂਪ ਵਿਚ ਖੋਜ ਕਰ ਕੇ ਪ੍ਰਕਾਸ਼ਿਤ ਕੀਤਾ ਹੈ।

**੨. ਤਵਾਰੀਖ ਗੁਰੂ ਖਾਲਸਾ (ਪੰਜ ਹਿੱਸੇ) :** ਪਹਿਲੇ ਤਿੰਨ ਹਿੱਸਿਆਂ ਵਿਚ (ੳ) ਗੁਰੂ ਸਾਹਿਬਾਨ ਦਾ ਇਤਿਹਾਸ (ਅ) 'ਸ਼ਮਸ਼ੇਰ ਖਾਲਸਾ' ਪੁਸਤਕ ਵਿਚ ਬਾਬਾ ਬੰਦਾ ਸਿੰਘ ਬਹਾਦਰ ਤੋਂ ਸਿੱਖ ਮਿਸਲਾਂ ਅਤੇ ਸ਼ਹੀਦਾਂ ਦਾ ਇਤਿਹਾਸ ਪ੍ਰਕਾਸ਼ਿਤ ਹੋਇਆ ਹੈ। ਇਹ ਗ੍ਰੰਥ ਪੰਜਾਬੀ ਵਿਚ ਸਿਆਲਕੋਟ ਵਿਚ ਛਪੇ ਸਨ। ਬਾਅਦ ਵਿਚ ਉਰਦੂ ਵਿਚ ਵੀ ਛਪੇ ਸਨ।

**੩. ਰਾਜ ਖਾਲਸਾ :** ਜਿਸ ਦਾ ਅਕਾਰ ੫੨੮ ਪੰਨੇ ਹਨ। ਉਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦਾ ਵਰਣਨ ਕੀਤਾ ਹੈ, ਇਹ ਵੀ ਸਿਆਲਕੋਟ ਸ਼ਹਿਰ ਵਿਚ ਪ੍ਰਕਾਸ਼ਿਤ ਹੋਇਆ ਸੀ।

'ਸਰਦਾਰ ਖਾਲਸਾ' ਅਤੇ 'ਪੰਥ ਖਾਲਸਾ' ਗ੍ਰੰਥ ਗਿਆਨੀ ਜੀ ਤੋਂ ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕਰਨ ਲਈ ੧੯੫੯ ਬਿਕ੍ਰਮੀ ਵਿਚ ਲੈ ਲਏ ਸਨ ਜੋ ਨਾ ਤਾਂ ਛਾਪੇ ਸਨ ਅਤੇ ਨਾ ਹੀ ਉਹ ਗਿਆਨੀ ਜੀ ਨੂੰ ਵਾਪਸ ਕੀਤੇ ਸਨ।

**੪. ਗੁਰਪੁਰਬ ਪ੍ਰਕਾਸ਼ :** ਇਹ ਗ੍ਰੰਥ ਬ੍ਰਜ ਭਾਸ਼ਾ ਵਿਚ ੨੧ ਮਾਘ ੧੯੪੦ ਬਿਕ੍ਰਮੀ ਨੂੰ ਧਰਮ ਵਿੱਦਿਆ ਪ੍ਰਚਾਰਕ ਸਿੰਘ ਸਭਾ ਅੰਮ੍ਰਿਤਸਰ ਵੱਲੋਂ ਗਿਆਨੀ ਗਿਆਨ ਸਿੰਘ

ਜੀ ਨੇ ਛਪਾਇਆ ਸੀ। ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦੇ ਗੁਰਪੁਰਬ ਜੋ ਪ੍ਰਕਾਸ਼ ਪੁਰਬ ਅਤੇ ਜੋਤੀ ਜੋਤ ਸਮਾਉਣ ਦੇ ਦਿਹਾੜੇ ਹਨ ਕਵਿਤਾ ਵਿਚ ਵਿਦਵਤਾ ਪੂਰਬਕ ਵਰਣਨ ਕੀਤੇ ਹਨ।

**੫. ਨਿਰਮਲ ਪੰਥ ਪ੍ਰਦੀਪਕਾ :** ਇਹ ਪੁਸਤਕ ਗਿਆਨੀ ਗਿਆਨੀ ਸਿੰਘ ਜੀ ਨੇ ਹਿੰਦੀ-ਨੁਮਾ ਪੰਜਾਬੀ ਵਿਚ ੧੦੦ ਸਫ਼ੇ ਦੇ ਆਕਾਰ ਵਿਚ ਸਿਆਲਕੋਟ ਵਿਚ ੧੮੯੧ ਈ. ਵਿਚ ਛਪਵਾਈ। ਇਸ ਪੁਸਤਕ ਵਿਚ ਗਿਆਨੀ ਜੀ ਨੇ ਨਿਰਮਲੇ ਸੰਤਾਂ ਦਾ ਸੰਪੂਰਨ ਇਤਿਹਾਸ ਲਿਖਿਆ ਹੈ ਜੋ ਸ਼ਲਾਘਾਯੋਗ ਕਾਰਜ ਹੈ।

**੬. ਖਾਲਸਾ ਧਰਮ ਪਤਿਤ ਪਾਵਨ :** ਇਸ ਪੁਸਤਕ ਦੇ ੧੧੮ ਪੰਨੇ ਸਨ। ਇਹ ਪੁਸਤਕ ਦਾ ਛਪਣ ਸਾਲ ਸੁਧੀ ਸਭਾ ਲਾਹੌਰ ਨੇ ੧੮੯੫ ਈ. ਵਿਚ ਪ੍ਰਕਾਸ਼ਿਤ ਕੀਤਾ ਸੀ। ਪਤਿਤ ਹੋਏ ਸਿੱਖਾਂ ਨੂੰ ਕਿਵੇਂ ਅੰਮ੍ਰਿਤ ਛਕਾ ਕੇ ਪੰਥ ਵਿਚ ਸ਼ਾਮਲ ਕਰਨਾ ਤੇ ਮੁਸਲਮਾਨਾਂ ਤੇ ਮੁਸਲਮਾਨੀਆਂ ਨੂੰ ਕਿਵੇਂ ਪੰਥ ਵਿਚ ਅੰਮ੍ਰਿਤ ਛਕਾ ਕੇ ਲਿਆਉਣਾ ਹੈ, ਇਸ ਵਿਧੀ ਬਾਰੇ ਗਿਆਨੀ ਜੀ ਨੇ ਚਾਨਣਾ ਪਾਇਆ ਹੈ।

**੭. ਕਥਾ ਪੂਰਨਮਾਸ਼ੀ :** ਇਹ ਪੁਸਤਕ "ਬਾਰਾਂ ਪੂਰਬਣਾ' ਦੇ ਸਿਰਲੇਖ ਹੇਠ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰਪਨੀ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ।

**੮. ਇਤਿਹਾਸ ਰਿਆਸਤ ਬਾਗੜੀਆਂ :** ਇਹ ਪੁਸਤਕ ਮਹਾਰਾਜਾ ਪਟਿਆਲਾ ਨੇ ਆਪਣੇ ਖਰਚ 'ਤੇ ਸ. ਬੁਧ ਸਿੰਘ ਦੇ ਗੁਰਮਤਿ ਪ੍ਰੈੱਸ ਸ੍ਰੀ ਅੰਮ੍ਰਿਤਸਰ ਵਿਚ ਅਪ੍ਰੈਲ ੧੯੧੭ ਈ. ਵਿਚ ਛਪਵਾਈ ਸੀ। ਭਾਈ ਰੂਪ ਚੰਦ ਜੀ ਤੋਂ ਇਤਿਹਾਸ ਲਿਖ ਕੇ ਭਾਈ ਅਰਜਨ ਸਿੰਘ ਬਾਗੜੀਆਂ ਤਕ ਗਿਆਨੀ ਜੀ ਨੇ ਪੂਰਨ ਹਾਲ ਲਿਖੇ ਹਨ।

**੯. ਸ੍ਰੀ ਭੂਪੇਂਦਰਾ ਨੰਦ :** ਇਹ ਗ੍ਰੰਥ ਜੋ ੧੧੦ ਪੰਨਿਆ ਦਾ ਹੈ, ਉਸ ਨੂੰ ਸਰਦਾਰ ਹਮੀਰ ਸਿੰਘ, ਸਕੱਤਰ, ਸਿੱਖ ਇਤਿਹਾਸ ਕਮੇਟੀ, ਪਟਿਆਲਾ ਦੇ ਯਤਨਾਂ ਨਾਲ ਮਹਾਰਾਜਾ ਪਟਿਆਲਾ ਨੇ ਆਪਣੇ ਕੋਲੋਂ ਮਾਇਆ ਖਰਚ ਕਰ ਕੇ ਅਪ੍ਰੈਲ ੧੯੧੭ ਵਿਚ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕਰਵਾਇਆ ਸੀ। ਇਸ ਗ੍ਰੰਥ ਵਿਚ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਸੰਸਕਾਰ ਵਿਧੀ, ਪਾਠ ਕੀਰਤਨ ਅਤੇ ਅਰਦਾਸ ਆਦਿਕ ਵਿਧਿਆਂ ਬਾਰੇ ਵੇਰਵੇ ਸਹਿਤ ਵਿਚਾਰ ਕੀਤੀ ਹੈ। ਇਸ ਗ੍ਰੰਥ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਨੇ ਜੋ ਗਿਆਨੀ ਨਾਲ ਵਲ-ਛੱਲ ਕਰ ਕੇ ਉਨ੍ਹਾਂ ਦੇ ਗ੍ਰੰਥ ਲੁੱਟ ਲਏ ਸਨ, ਉਨ੍ਹਾਂ ਦਾ ਵੇਰਵੇ ਸਹਿਤ ਜ਼ਿਕਰ ਕੀਤਾ ਹੈ।

**੧੦. ਸ੍ਰੀ ਗੁਰਪੁਰਬ ਪ੍ਰਕਾਸ਼ :** ਇਸ ਪੁਸਤਕ ਦੇ ਨਾਮ ਤੋਂ ਸਾਫ ਪਤਾ ਲੱਗ ਜਾਂਦਾ ਹੈ ਕਿ ਗੁਰੂ ਸਾਹਿਬ ਦੇ ਪ੍ਰਕਾਸ਼ ਗੁਰਪੁਰਬ ਨੂੰ ਕਿਵੇਂ ਮਨਾਇਆ ਜਾਵੇ, ਉਸ ਦੇ ਵਿਧੀ ਵਿਧਾਨ ਬਾਰੇ ਪੁਸਤਕ ਵਿਚ ਜ਼ਿਕਰ ਕੀਤਾ ਗਿਆ ਹੈ। ਪੁਸਤਕ ਦੇ ੫੦ ਪੰਨੇ ਹਨ।

**੧੧. ਸ੍ਰੀ ਰਿਪੁਦਮਨ ਪ੍ਰਕਾਸ਼ (ਭਾਗ ਪਹਿਲਾ) :** ਇਹ ਪੁਸਤਕ ੧੯੧੯ ਈ. ਵਿਚ ਭੁਪਿੰਦਰ ਸਟੇਟ ਪ੍ਰੈੱਸ ਪਟਿਆਲਾ ਵਿਚ ਪ੍ਰਕਾਸ਼ਿਤ ਹੋਈ ਸੀ। ਸਕੂਲਾਂ ਵਿਚ

ਪੜ੍ਹਾਈਆਂ ਜਾਣ ਵਲੀਆਂ ਪੁਸਤਕਾਂ ਵਾਂਗ ਇਸ ਨੂੰ ਵੀ ਪੰਜ ਭਾਗਾਂ ਵਿਚ ਵੰਡਿਆ ਗਿਆ ਹੈ। ਇਸ ਵਿਚ ਅਨੰਦ ਮੈਰਿਜ ਐਕਟ ਦੀ ਚਰਚਾ ਵੀ ਕੀਤੀ ਗਈ। ਕੁਝ ਭਾਗ ਅੰਗਰੇਜ਼ੀ ਵਿਚ ਵੀ ਪ੍ਰਕਾਸ਼ਿਤ ਕੀਤਾ ਗਿਆ ਹੈ।

**੧੨. ਨਿਰਮਲ ਪੰਥ ਗੁਰ ਪ੍ਰਣਾਲਿਕਾ ਬ੍ਰਿਕਸ (ਸ਼ਜਰਾ) :** ਇਹ ਇਕ ਬ੍ਰਿਛ ਦੀਆਂ ਜੜ੍ਹਾਂ ਤੇ ਟਹਿਣੀਆਂ ਵਾਂਗ ਨਿਰਮਲ ਸੰਪ੍ਰਦਾਇ ਦੇ ਸੰਤਾਂ-ਮਹੰਤਾਂ ਅਤੇ ਉਨ੍ਹਾਂ ਦੀ ਪੀੜ੍ਹੀ-ਦਰ-ਪੀੜ੍ਹੀ, ਉਨ੍ਹਾਂ ਦੀਆਂ ਬੰਸਾਵਲੀਆਂ ਇਕ ਵੱਡੇ ਕਾਗਜ਼ 'ਤੇ ਨਕਸ਼ੇ ਤਿਆਰ ਕਰ ਕੇ ਨਿਰਮਲ ਸੰਪ੍ਰਦਾਇ ਦਾ ਇਤਿਹਾਸ ਸੰਭਾਲਿਆ ਗਿਆ ਸੀ।

**੧੩. ਤਵਾਰੀਖ ਸ੍ਰੀ ਅੰਮ੍ਰਿਤਸਰ (ਉਰਦੂ ਤੇ ਪੰਜਾਬੀ) :** ਇਹ ਪੁਸਤਕ ਉਰਦੂ ਵਿਚ ੧੯੧੯ ਈ. ਵਿਚ ਭੁਪਿੰਦਰਾ ਸਟੇਟ ਪ੍ਰੈੱਸ ਪਟਿਆਲਾ ਵਿਚ ਪ੍ਰਕਾਸ਼ਿਤ ਹੋਈ ਸੀ। ਉਸ ਪੁਸਤਕ ਵਿਚ ਸੰਪੂਰਨ ਰੂਪ ਵਿਚ ਸ੍ਰੀ ਅੰਮ੍ਰਿਤਸਰ ਦਾ ਸੰਪੂਰਨ ਇਤਿਹਾਸ ੧੧੨ ਪੰਨਿਆਂ ਵਿਚ ਛਪਿਆ ਹੈ। ਉਸ ਪੁਸਤਕ ਨੂੰ ਪੰਜਾਬੀ ਵਿਚ ਵੀ ਪ੍ਰਕਾਸ਼ਿਤ ਕੀਤਾ ਗਿਆ ਜਿਸ ਦੇ ੨੯੮ ਪੰਨੇ ਹਨ।

**੧੪. ਗੁਰਧਾਮ ਸੰਗ੍ਰਹ :** ਇਸ ਪੁਸਤਕ ਦੇ ਕੁੱਲ ੩੦੧ ਸਫੇ ਹਨ। ਉਸ ਵਿਚ ਦਸ ਗੁਰੂ ਸਾਹਿਬਾਨ ਦੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦਾ ਸੰਖੇਪ ਇਤਿਹਾਸ ਬੜੀ ਸਿਆਣਪ ਨਾਲ ਵਰਣਨ ਕੀਤਾ ਹੈ, ਪੁਸਤਕ ਸਾਂਭਣਯੋਗ ਹੈ।

ਗਿਆਨੀ ਗਿਆਨ ਜੀ ਦੀਆਂ ਪ੍ਰਕਾਸ਼ਿਤ ਪੁਸਤਕਾਂ ਦੀ ਉਕਤ ਅਤਿ ਸੰਖੇਪ ਰੂਪ ਵਿਚ ਸੂਚੀ ਦਰਜ ਕੀਤੀ ਗਈ ਹੈ ਜਿਨ੍ਹਾਂ ਸਦਕਾ ਗਿਆਨੀ ਜੀ ਦਾ ਨਾਮ ਸਾਹਿਤ ਜਗਤ ਵਿਚ ਅਮਰ ਹੋ ਗਿਆ ਹੈ।

**ਹਵਾਲੇ :**

੧. ਡਾ. ਗੰਡਾ ਸਿੰਘ : *ਸਿੱਖ ਇਤਿਹਾਸ ਬਾਰੇ*, ਅੰਮ੍ਰਿਤਸਰ ਵਿਚ ਪੇਪਰ ਪੜ੍ਹਿਆ ਸੀ

੨. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ : *ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ*, ਪੰਨਾ ੯੭

**ਸਹਾਇਕ ਪੁਸਤਕ ਸੂਚੀ :**

੧. ਡਾ. ਗੰਡਾ ਸਿੰਘ : *ਸਿੱਖ ਇਤਿਹਾਸ ਬਾਰੇ*, ਅੰਮ੍ਰਿਤਸਰ

੨. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ : *ਤਵਾਰੀਖ ਗੁਰੂ ਖਾਲਸਾ* ਅਤੇ *ਸ੍ਰੀ ਗੁਰੂ ਪੰਥ ਪ੍ਰਕਾਸ਼*, ੬ ਹਿੱਸੇ

੩. ਗਿਆਨੀ ਗੁਰਦਿੱਤ ਸਿੰਘ (ਸੰਪਾਦਕ), *ਸਿੰਘ ਸਭਾ ਪਤ੍ਰਿਕਾ*, ਜੂਨ ੧੯੭੯ ਤੇ ਜੁਲਾਈ ੧੯੭੯

੪. ਪ੍ਰੋ. ਕਿਰਪਾਲ ਸਿੰਘ ਕਸੇਲ: *ਗਿਆਨੀ ਗਿਆਨ ਸਿੰਘ ਅਧਿਐਨ*, ਪ੍ਰਕਾਸ਼ਕ ਪੰਜਾਬੀ ਸਾਹਿਤ ਸਮੀਖਿਆ ਬੋਰਡ, ਜਲੰਧਰ ੧੯੬੦ ਈ. ■

# ਗਿਆਨੀ ਗਿਆਨ ਸਿੰਘ ਬਾਰੇ ਪ੍ਰਾਪਤ ਅਧਿਐਨਾਂ ਦਾ ਸਰਵੇਖਣ

*-ਬੀਬੀ ਮਨਦੀਪ ਕੌਰ**

ਗਿਆਨੀ ਗਿਆਨ ਸਿੰਘ ਜੀ ਬਾਰੇ ਪ੍ਰਾਪਤ ਪਹਿਲਾ ਅਕਾਦਮਿਕ ਅਧਿਐਨ ਪੰਜਾਬੀ ਸਾਹਿਤ ਸਮੀਖਿਆ ਬੋਰਡ ਨੇ ੧੯੬੦ ਈ. ਵਿਚ ਆਰੰਭਿਆ ਸੀ। ਉਸ ਤੋਂ ਬਾਅਦ ਗਿਆਨੀ ਗਿਆਨ ਸਿੰਘ ਜੀ ਬਾਰੇ ਲਗਾਤਾਰ ਕੁਝ-ਨਾ-ਕੁਝ ਲਿਖਤ ਪੜ੍ਹਤ ਹੁੰਦੀ ਰਹੀ ਹੈ। ਇਸ ਲੇਖ ਵਿਚ ਮੈਂ ਉਨ੍ਹਾਂ ਬਾਰੇ ਹੋਈ ਲਿਖਤ ਪੜ੍ਹਤ ਦਾ ਕਾਲਕ੍ਰਮ ਅਨੁਸਾਰ ਸਰਵੇਖਣ ਕਰ ਰਹੀ ਹਾਂ। ਪੁਸਤਕਾਂ, ਲੇਖਾਂ ਆਦਿ ਦੇ ਸ਼ਬਦ-ਜੋੜ ਮੂਲ ਵਾਲੇ ਹੀ ਰੱਖੇ ਗਏ ਹਨ।

**ਕਿਤਾਬਾਂ:**

**੧. ਕਿਰਪਾਲ ਸਿੰਘ ਕਸੇਲ (ਸੰਪਾ.), ਗਿਆਨੀ ਗਿਆਨ ਸਿੰਘ ਅਧਿਐਨ, ਪੰਜਾਬੀ ਸਾਹਿਤ ਸਮੀਖਿਆ ਬੋਰਡ, ਜਲੰਧਰ, ੧੯੬੦.**

ਕਿਤਾਬ ਦੀ ਵਿਸ਼ਾ ਸੂਚੀ:-

੧. ਸ਼ਰਧਾ ਦੇ ਫੁਲ : ਸ਼੍ਰੀ ਵਿਦਿਆਲੰਕਾਰ ਤੇ ਸ: ਲਾਲ ਸਿੰਘ
੨. ਪ੍ਰਸਤਾਵਨਾ : ਪ੍ਰੋ. ਕਿਰਪਾਲ ਸਿੰਘ ਕਸੇਲ
੩. ਗਿ. ਗਿਆਨ ਸਿੰਘ ਤੇ ਸੰਪ੍ਰਦਾਵਾਂ- ਜਗਜੀਤ ਸਿੰਘ
੪. ਗਿਆਨੀ ਜੀ ਦੀ ਵੰਸ਼ ਪਰੰਪਰਾ- ਸੰਤ ਚਕਰਵਰਤੀ
੫. ਗਿਆਨੀ ਗਿਆਨ ਸਿੰਘ: ਜੀਵਨ- ਪ੍ਰੋ. ਕਿਰਪਾਲ ਸਿੰਘ
੬. ਇਤਿਹਾਸਕਾਰ ਗਿ. ਗਿਆਨ ਸਿੰਘ- ਨਿਰਮਲ ਅਖਾੜਾ
੭. ਗਿਆਨੀ ਜੀ ਦੀਆਂ ਲਿਖਤੀ ਯਾਦਗਾਰਾਂ- ਭਾਈ ਰਣਧੀਰ ਸਿੰਘ
੮. ਗਿ. ਗਿਆਨ ਸਿੰਘ ਰਚਿਤ ਪੰਥ ਪ੍ਰਕਾਸ਼- ਅਵਤਾਰ ਸਿੰਘ ਆਜ਼ਾਦ
੯. ਗਿ. ਗਿਆਨ ਸਿੰਘ ਤੇ ਸ਼ਹੀਦ ਭੰਗੂ- ਪ੍ਰੋ. ਸ. ਸ. ਅਮੋਲ
੧੦. ਗਿ. ਜੀ ਦੀਆਂ ਹਿੰਦੀ ਰਚਨਾਵਾਂ- ਸ਼ਮਸ਼ੇਰ ਸਿੰਘ ਅਸ਼ੋਕ
੧੧. ਗਿ. ਗਿਆਨ ਸਿੰਘ ਦੇ ਪੁਰਖੇ- ਸ਼੍ਰੀ ਪ੍ਰੀਤਮ ਰਾਹੀ
੧੨. ਗਿ. ਗਿਆਨ ਸਿੰਘ ਦੀ ਵਾਰਤਕ- ਪ੍ਰੋ. ਪਰਮਿੰਦਰ ਸਿੰਘ
੧੩. ਗਿ. ਗਿਆਨ ਸਿੰਘ ਮੇਰੀ ਨਜ਼ਰ ਵਿਚ- ਸ. ਈਸ਼ਰ ਸਿੰਘ ਅਟਾਰੀ

**੨. ਗਿਆਨੀ ਕਿਰਪਾਲ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ, ਮਨਮੋਹਨ ਸਿੰਘ 'ਬਰਾੜ' ਕੋਠੀ ਨੰ: ੨੫੮, ਅਜੀਤ ਨਗਰ, ਸ੍ਰੀ ਅੰਮ੍ਰਿਤਸਰ, ੧੯੭੭.**

ਕਿਤਾਬ ਦੀ ਵਿਸ਼ਾ ਸੂਚੀ:-

**ਖੋਜਾਰਥਣ, ਧਰਮ ਅਧਿਐਨ ਵਿਭਾਗ, ਗੁਰੂ ਗੋਬਿੰਦ ਸਿੰਘ ਭਵਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੪੭੦੦੨; ਮੋ.੯੪੧੭੨-੪੭੪੩੪*

੧. ਭੂਮਿਕਾ
੨. ਮੁਖ-ਬੰਧ
ਇਤਿਹਾਸ
ਸਿਖ ਧਰਮ ਵਿਚ ਇਤਿਹਾਸ
ਇਤਿਹਾਸ ਦੇ ਰੂਪ
(ੳ) ਸਾਰੰਸ਼ਕ ਇਤਿਹਾਸ
(ਅ) ਸਵਿਸਥਾਰਕ ਇਤਿਹਾਸ
(ੲ) ਵਿਗਯਾਨਕ ਇਤਿਹਾਸ
(ਸ) ਕੋਮਲ ਉਨਰੀ ਇਤਿਹਾਸ
(ਹ) ਸ੍ਰੀ ਗੁਰੁ ਪੰਥ ਪ੍ਰਕਾਸ਼ ਸੋਮੇ
(ਕ) ਗ੍ਰੰਥ ਰਚਨਾਂ ਈਮਾਨਦਾਰੀ
(ਖ) ਸਿਖ ਇਤਿਹਾਸ ਵਿਚ ਵਿਸ਼ੇਸ਼ ਵਾਧੇ
੩. ਕਵੀ ਜੀ ਦਾ ਜੀਵਨ
(ੳ) ਵੰਸ਼
(ਅ) ਜਨਮ ਪਰੰਪਰਾ
(ੲ) ਬਚਪਨ ਤੇ ਮੁਢਲੀ ਵਿਦਿਆ
(ਸ) ਲਾਹੌਰ ਦਰਬਾਰ ਵਿਚ
(ਹ) ਪਟਿਆਲਾ ਫੌਜ ’ਚ ਨੌਕਰੀ
(ਕ) ਅਤਿ ਕਸ਼ਟ ਦਾ ਸਮਾਂ
(ਖ) ਗਿ: ਜੀ ਪਟਿਆਲੇ ਗ੍ਰੰਥੀ
(ਗ) ਸਾਧੂ ਬਣਨਾ
(ਘ) ਡੇਰਾ ਬਾਬਾ ਗਾਂਧਾ ਸਿੰਘ
(ਙ) ਗਿਆਨੀ ਜੀ ਦੇ ਸਿਖਿਆ ਦਾਤੇ
(ਚ) ਗਿਆਨੀ ਜੀ ਦੇ ਵਿਦਿਆ ਦਾਤੇ
੪. ਤੀਰਥ ਯਾਤਰਾ
(ੳ) ਹਿਮਾਲੇ ਦੀਆਂ ਚੋਟੀਆਂ
(ਅ) ੧੯੧੪ ਬਿ: ਦਾ ਗਦਰ
(ੲ) ਸ੍ਰੀ ਦਮਦਮਾ ਸਾਹਿਬ
(ਸ) ਸ੍ਰੀ ਅਨੰਦਪੁਰ ਸਾਹਿਬ
(ਹ) ੧੯੧੭ ਬਿ: ਦਾ ਕਾਲ
(ਕ) ਨਿਰਮਲ ਅਖਾੜਾ
(ਖ) ਸ੍ਰੀ ਹਜ਼ੂਰ ਸਾਹਿਬ

(ਗ) ਸ੍ਰੀ ਪਟਨਾ ਸਾਹਿਬ
(ਘ) ਗੰਗਾ ਸਾਗਰ, ਕਲਕਤਾ
(ਙ) ਬਰਦਵਾਨ, ਜਗਨ ਨਾਥ ਪੁਰੀ
(ਚ) ਟੀਕਾਨ ਸ਼ਹਿਰ
(ਛ) ਨੇਪਾਲ, ਭੂਟਾਨ, ਜਨਕ ਪੁਰੀ,
ਆਗਰੇ, ਦਿੱਲੀ, ਪਟਿਆਲਾ,
ਬਹਾਵਲਪੁਰ, ਸਿੰਧ
(ਜ) ਕਾਠੀਆਵਾੜ, ਜੰਜੀਬਾਰ
(ਝ) ਸ਼ੇਰ ਮਾਰਨਾ, ਦੁਆਰਕਾ
(ਞ) ਬੇਟ ਦੁਆਰਕਾ
(ਟ) ਸੁਦਾਮਾ ਪੁਰੀ
(ਠ) ਜੂਨਾ ਗੜ੍ਹ, ਗਿਰਨਾਰ ਪਰਬਤ,
ਅਘੋਰੀ, ਸੰਤਾਂ ਨਾਲ ਮੇਲ
੫. ਗਿਆਨੀ ਜੀ ਦੀਆਂ ਰਚਨਾਵਾਂ
(ੳ) ਸ੍ਰੀ ਗੁਰੁ ਪੰਥ ਪ੍ਰਕਾਸ਼
ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ ਸਹੀ ਰੂਪ
(ਅ) ਤਵਾਰੀਖ ਗੁਰੂ ਖਾਲਸਾ
ਖਾਲਸਾ ਟ੍ਰੈਕਟ ਸੁਸਾਇਟੀ ਤੇ
ਗਿਆਨੀ ਗਿਆਨ ਸਿੰਘ
(ੲ) ਸ੍ਰੀ ਗੁਰਪੁਰਬ ਪ੍ਰਕਾਸ਼ (ਕਾਵਿ)
(ਸ) ਨਿਰਮਲ ਪੰਥ ਪ੍ਰਦੀਪਿਕਾ
(ਹ) ਖਾਲਸਾ ਧਰਮ ਪਤਿਤ ਪਾਵਨ
(ਕ) ਕਥਾ ਪੂਰਨਮਾਸ਼ੀ
(ਖ) ਇਤਿਹਾਸ ਰਿਆਸਤ ਬਾਗੜੀਆਂ
(ਗ) ਸ੍ਰੀ ਭੂਪਿੰਦਰਾਨੰਦ
(ਘ) ਸ੍ਰੀ ਗੁਰਪੁਰਬ ਪ੍ਰਕਾਸ਼ (ਵਾਰਤਕ)
(ਙ) ਸ੍ਰੀ ਰਿਪਦਮਨ ਪ੍ਰਕਾਸ਼
(ਚ) ਨਿਰਮਲ ਪੰਥ ਗੁਰ ਪ੍ਰਣਾਲਕਾ ਬ੍ਰਿਕਸ਼
(ਛ) ਤਵਾਰੀਖ਼ ਸ੍ਰੀ ਅੰਮ੍ਰਿਤਸਰ
(ਜ) ਗੁਰਧਾਮ ਸੰਗ੍ਰਹ
੬. ਗਿ: ਜੀ ਫਿਰ ਪਟਿਆਲੇ
(ੳ) ਪਟਿਆਲਾ ਤੇ ਨਾਭਾ ਦੇ

ਮਹਾਰਾਜਿਆਂ ਦੀ ਸੁਲ੍ਹਾ ਕਰਾਉਣੀ
(ਅ) ਮਹਾਰਾਜੇ ਵਲੋਂ ਪੁਸਤਕਾਂ ਛਾਪਣ ਦਾ ਹੁਕਮ
(ੲ) ਪੁਸਤਕਾਂ ਦੀ ਛਪਾਈ
(ਸ) ਦੇਹਾਂਤ
(ੲ) ਗਿਆਨੀ ਜੀ ਦੇ ਉੱਤ੍ਰਾਧਿਕਾਰੀ
੭. ਗਿਆਨੀ ਜੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ
ਗਿ: ਜੀ ਦਾ ਇਨਕਲਾਬੀ ਜਜ਼ਬਾ
ਨਿੰਮ੍ਰਤਾ ਤੇ ਸਿਖੀ ਸਿਦਕ
੮. ਗਿਆਨੀ ਜੀ ਦੀ ਕਾਵਿ- ਕਲਾ
(ੳ) ਬੋਲੀ
(ਅ) ਛੰਦ
(ੲ) ਅਲੰਕਾਰ
(ਸ) ਰੁਤ ਵਰਣਨ
(ਹ) ਰਸ
(ਕ) ਸਮੱਸਿਆ ਪੂਰਤੀ
(ਖ) ਵਿਸ਼ੇਸ਼ ਚਮਤਕਾਰ
(ਗ) ਸਤੋਤ੍ਰ
(ਘ) ਕੁਦਰਤੀ ਨਜ਼ਾਰੇ
(ਙ) ਆਮ ਵਾਕਫ਼ੀਅਤ

**੩. ਡਾ. ਭਗਤ ਸਿੰਘ, ਗਿਆਨੀ ਗਿਆਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੮.**

ਕਿਤਾਬ ਦੀ ਵਿਸ਼ਾ ਸੂਚੀ:-
ਭੂਮਿਕਾ
੧. ਗਿਆਨੀ ਗਿਆਨ ਸਿੰਘ ਜੀ ਦੀ ਕੁਲ ਅਤੇ ਮੁੱਢਲਾ ਜੀਵਨ
੨. ਗਿਆਨੀ ਜੀ ਦੇ ਸੈਰ- ਸਪਾਟੇ ਅਤੇ ਅੰਤਮ ਦਿਹਾੜੇ
੩. ਗਿਆਨੀ ਜੀ ਦੀਆਂ ਰਚਨਾਵਾਂ
੪. ਗਿਆਨ ਸਿੰਘ ਅਤੇ ਸਿਖ ਸੰਪ੍ਰਦਾਵਾਂ
੫. ਗਿਆਨੀ ਜੀ- ਇਕ ਇਤਿਹਾਸਕਾਰ
੬. ਗਿਆਨੀ ਜੀ- ਇਕ ਵਾਰਤਕ ਲਿਖਾਰੀ
੭. ਗਿਆਨ ਸਿੰਘ- ਇਕ ਕਵੀ
੮. ਗਿਆਨੀ ਜੀ ਦੀ ਸ਼ਖ਼ਸੀਅਤ
੯. ਪੁਸਤਕ ਸੂਚੀ

**੪. Dr. Sukhdial Singh, Historical Analysis of Giani Gian Singh writings, UICS (P) Ltd. Jalandhar, 1996.**

Book Contents :-

I. Early Sikh Historiography
II. Gian Singh- His Life and Times
III. Twarikh Guru Khalsa
IV. Shamsher Khalsa
V. Raj Khalsa
VI. Sardar Khalsa
VII. Panth Khalsa
VIII. Gian Singh's Other Works
IX. Conclusion
Appendix
Glossary
Bibliography

**੫. ਡਾ. ਸਰਿਤਾ ਰਾਣਾ, ਗਿਆਨੀ ਗਿਆਨ ਸਿੰਘ ਦੀ ਨਿਰਮਲ ਪੰਥ ਪ੍ਰਦੀਪਿਕਾ (੧੮੯੧ ਈ.) ਦਾ ਆਲੋਚਨਾਤਮਿਕ ਅਧਿਐਨ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ੨੦੧੭.**

ਕਿਤਾਬ ਦੀ ਵਿਸ਼ਾ ਸੂਚੀ:-

ਭੂਮਿਕਾ
੧. ਸੰਪਾਦਨ
(i) ਇਤਿਹਾਸਿਕ ਪ੍ਰਸੰਗ
(ii) ਨਿਰਮਲ ਪੰਥ ਪ੍ਰਦੀਪਿਕਾ (੧੮੯੧ ਈ:)
(iii) ਵਰਣਨ
(iv) ਮੰਗਲਾਚਰਣ ਤੇ ਤਤਕਰਾ
(v) ਭਾਸ਼ਾ ਤੇ ਰੂਪ
(vi) ਉਦੇਸ਼
(vii) ਸੰਭਾਵੀ ਸ੍ਰੋਤ
(viii) ਸਮਾਜਿਕ ਤੇ ਸਭਿਆਚਾਰਕ ਇਤਿਹਾਸਿਕ ਸ੍ਰੋਤ
੨. ਮੂਲ ਰਚਨਾ ਤੇ ਵਿਆਖਿਆ ਅੰਤਿਕਾਵਾਂ
(i) ਨਿਰਮਲ ਪੰਥ ਪ੍ਰਦੀਪਿਕਾ ਵਿਚ ਆਈਆਂ ਚੋਣਵੀਆਂ ਸ਼ਖਸੀਅਤਾਂ
(ii) ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਵਲੋਂ ਦਿਤਾ ਦਸ਼ਤਾਵੇਜ

(iii) ਸਿਆਲਕੋਟ ਵਲੋਂ ਗਿਆਨੀ ਗਿਆਨ ਸਿੰਘ ਨੂੰ ਦਿਤਾ ਗਿਆ ਪੱਤਰ

(iv) ਦਸਤੁਰੁਲ- ਅਮਲ

ਪੁਸਤਕਾਵਲੀ

**੬. Dr. Sarita Rana, Giani Gian Singh and Nirmala Panth, Unistar Books Pvt. Ltd. Chandigarh, 2017.**

Book Contents:-



**ਪੰਜਾਬੀ ਲੇਖ:**

੧. ਅਜਮੇਰ ਸਿੰਘ, 'ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ', ਖਾਲਸਾ ਪਾਰਲੀਮੈਂਟ ਗਜ਼ਟ, ਪੰਚ ਖੰਡ ਭਸੌੜ, ਸਤੰਬਰ ੧੯੬੪, ਪੰਨਾ ੨੮.

੨. ਗਿਆਨੀ ਕਿਰਪਾਲ ਸਿੰਘ, 'ਪੰਥ ਪ੍ਰਕਾਸ਼ ਦਾ ਸਹੀ ਰੂਪ', ਗੁਰਮਤਿ ਪ੍ਰਕਾਸ਼, ਧਰਮ ਪ੍ਰਚਾਰ ਕਮੇਟੀ, ਮਾਸਕ ਪਤਰ, ਜੁਲਾਈ ੧੯੬੫, ਅੰਮ੍ਰਿਤਸਰ, ਪੰਨਾ ੫੨.

੩. ਗਿਆਨੀ ਕਿਰਪਾਲ ਸਿੰਘ, 'ਜੀਵਨ ਝਲਕੀਆਂ ਗਿਆਨੀ ਗਿਆਨ ਸਿੰਘ', ਗੁਰਮਤਿ ਪ੍ਰਕਾਸ਼, ਧਰਮ ਪ੍ਰਚਾਰ ਕਮੇਟੀ, ਮਾਸਕ ਪਤਰ, ਅਪ੍ਰੈਲ ੧੯੬੬, ਪੰਨਾ ੧੦੪.

੪. ਗਿਆਨੀ ਕਿਰਪਾਲ ਸਿੰਘ, 'ਗਿਆਨੀ ਗਿਆਨ ਸਿੰਘ ਦੀ ਰਚਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਰਚਨਾ ਐਡੀਸ਼ਨਾਂ ਦੇ ਭੇਦ ਤੇ ਕਾਰਨ', ਸਿੰਘ ਸਭਾ ਪਤ੍ਰਿਕਾ, ਜੂਨ ੧੯੭੯, ਪੰਨਾ ੧੭.
੫. ਸ਼ਮਸ਼ੇਰ ਸਿੰਘ ਅਸ਼ੋਕ, 'ਸਾਡਾ ਪਹਿਲਾ ਇਤਿਹਾਸਕਾਰ ਗਿਆਨੀ ਗਿਆਨ ਸਿੰਘ', ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੂਨ ੧੯੭੯, ਪੰਨਾ ੫੭.
੬. ਕਿਰਪਾਲ ਸਿੰਘ, 'ਗਿਆਨੀ ਗਿਆਨ ਸਿੰਘ ਦਾ ਪੰਥ ਪ੍ਰਕਾਸ਼', ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੂਨ ੧੯੭੯, ਪੰਨਾ ੪੯.
੭. ਪ੍ਰਕਾਸ਼ ਸਿੰਘ, 'ਗਿਆਨੀ ਗਿਆਨ ਸਿੰਘ ਦੀਆਂ ਰਚਨਾਵਾਂ', ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੂਨ ੧੯੭੯, ਪੰਨਾ ੬੩.
੮. ਮੋਹਿੰਦਰ ਸਿੰਘ, 'ਵਡਾ ਪੰਥ ਪ੍ਰਕਾਸ਼ ਰਚਿਤ ਗਿਆਨੀ ਗਿਆਨ ਸਿੰਘ ਜੀ (ਸਰਬਾਂਗੀ ਅਧਿਐਨ)', ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੁਲਾਈ ੧੯੭੯, ਪੰਨਾ ੧੪੨.
੯. ਗਿਆਨੀ ਗੁਰਚਰਨ ਸਿੰਘ, 'ਗਿਆਨੀ ਗਿਆਨ ਸਿੰਘ ਜੀ ਰਚਿਤ ਪੰਥ ਪ੍ਰਕਾਸ਼ ਦੀ ਤਿਥਾਵਲੀ ਅਥਵਾ ਸੰਮਤਾਵਲੀ, ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੁਲਾਈ ੧੯੭੯, ਪੰਨਾ ੧੫੦.
੧੦. ਡਾ. ਗੁਰਚਰਨ ਸਿੰਘ ਨਈਅਰ, 'ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਾਚੀਨ ਪੰਥ ਪ੍ਰਕਾਸ਼ ਨਾਲ ਵਿਲਖਣਤਾ', ਸਿੰਘ ਸਭਾ ਪਤ੍ਰਿਕਾ, ਅੰਮ੍ਰਿਤਸਰ, ਜੁਲਾਈ ੧੯੭੯, ਪੰਨਾ ੧੬੩.
੧੧. ਡਾ. ਕਿਰਪਾਲ ਸਿੰਘ, 'ਗਿਆਨੀ ਗਿਆਨ ਸਿੰਘ ਦੀ ਇਤਿਹਾਸ- ਰਚਨਾ', ਨਿਰਮਲ ਸੰਪ੍ਰਦਾਇ, (ਸੰਪਾ.) ਪ੍ਰੀਤਮ ਸਿੰਘ, ਅੰਮ੍ਰਿਤਸਰ, ੧੯੮੧, ਪੰਨਾ ੩੭੭.
੧੨. ਗਿਆਨੀ ਕਿਰਪਾਲ ਸਿੰਘ, 'ਗਿਆਨੀ ਗਿਆਨ ਸਿੰਘ ਜੀ ਕ੍ਰਿਤ ਖਾਲਸਾ ਧਰਮ ਪਤਿਤ ਪਾਵਨ', ਸਿੰਘ ਸਭਾ ਪਤ੍ਰਿਕਾ, ਅਗਸਤ ੧੯੮੨, ਪੰਨਾ ੬੩.
੧੩. ਸੁਖਦਿਆਲ ਸਿੰਘ, 'ਗਿਆਨੀ ਗਯਾਨ ਸਿੰਘ ਦੀਆਂ ਲਿਖਤਾਂ ਦਾ ਸਹੀ ਰੂਪ', ਪਰੋਸੀਡਿੰਗਜ਼ ਪੰਜਾਬ ਹਿਸਟਰੀ ਕਾਨਫੰਰਸ, ਸ਼ੈਸਨ ੨੫, ੧੯੯੨, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੫੧.
੧੪. ਗਿਆਨੀ ਬਲਵੰਤ ਸਿੰਘ ਕੋਠਾ ਗੁਰੂ, 'ਗਿਆਨੀ ਗਿਆਨ ਸਿੰਘ ਜੀ', ਸ੍ਰੀ ਨਿਰਮਲ ਪੰਥ ਬੋਧ (ਨਿਰਮਲ ਭੇਖ ਦਾ ਖੋਜ ਪੂਰਣ ਇਤਿਹਾਸ), ਸ੍ਰੀ ਨਿਰਮਲ ਪੰਚਾਇਤੀ ਅਖਾੜਾ ਕਨਖਲ ਹਰਿਦ੍ਵਾਰ (ਉਤਰ- ਪ੍ਰਦੇਸ਼),੧੯੯੭, ਪੰਨਾ ੭੮.
੧੫. ਪ੍ਰੋ. ਪਿਆਰਾ ਸਿੰਘ ਪਦਮ, 'ਗਿਆਨੀ ਗਿਆਨ ਸਿੰਘ', ਕਲਮ ਦੇ ਧਨੀ, ਕਲਮ ਮੰਦਰ, ਪਟਿਆਲਾ, ੧੯੯੮, ਪੰਨਾ ੨੧੫.
੧੬. ਡਾ. ਹਰਬੰਸ ਕੌਰ ਸਾਗੂ (ਸੰਪਾ), 'ਗਿਆਨੀ ਗਿਆਨ ਸਿੰਘ ਜੀ ਦਾ ਜੀਵਨ ਤੇ ਰਚਨਾਵਾਂ', ਇਤਿਹਾਸ ਦੇ ਝਰੋਖੇ ਚੋਂ, ਮਨਪ੍ਰੀਤ ਪ੍ਰਕਾਸ਼ਨ, ੨੦੦੩, ਪੰਨਾ ੯੨.

੧੭. ਰਘਬੀਰ ਸਿੰਘ ਭਰਤ, 'ਪੰਥ ਪ੍ਰਕਾਸ਼ ਇਕ ਅਧਿਐਨ', ਗੁਰਮਤਿ ਦਰਪਨ, ਲਾਹੌਰ ਬੁੱਕ ਸ਼ਾਪ, ਲੁਧਿਆਣਾ, ੨੦੦੭, ਪੰਨਾ ੧੦੪.
੧੮. ਸੁਖਦਿਆਲ ਸਿੰਘ, 'ਗਯਾਨੀ ਗਯਾਨ ਸਿੰਘ', ਨਾਨਕ ਪ੍ਰਕਾਸ਼ ਪਤ੍ਰਿਕਾ, ਜੂਨ ੨੦੦੭, ਅੰਕ ਪਹਿਲਾ (ਧਰਮ ਚਿੰਤਕ ਵਿਸ਼ੇਸ ਅੰਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੮, ਪੰਨਾ ੨੧੯.
੧੯. ਗਿਆਨੀ ਬਲਵੰਤ ਸਿੰਘ ਕੋਠਾਗੁਰੂ, 'ਗਿਆਨੀ ਗਿਆਨ ਸਿੰਘ', ਨਿਰਮਲ ਪੰਥ ਦੀ ਗੌਰਵ ਗਾਥਾ, ਸ੍ਰੀਮਾਨ ਮਹੰਤ ਬਲਵੰਤ ਸਿੰਘ ਸੈਕਟਰੀ, ਹਰਿਦਵਾਰ (ਉਤਰਾਂਚਲ) ੨੦੦੯, ਪੰਨਾ ੭੧.
੨੦. ਗਿਆਨੀ ਬਲਵੰਤ ਸਿੰਘ, 'ਗਿਆਨੀ ਗਿਆਨ ਸਿੰਘ ਜੀ ਦਾ ਪੰਥ ਪ੍ਰਕਾਸ਼', ਵਿਸ਼ਵ ਧਰਮ ਬਾਨੀ, ਗ੍ਰੰਥ, ਸੰਪ੍ਰਦਾਇ ਅਤੇ ਚਿੰਤਕ (ਭਾਗ ਦੂਜਾ), (ਸੰਪਾ.) ਡਾ. ਸਰਬਜਿੰਦਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੧, ਪੰਨਾ ੩੪੪.
੨੧. ਗਿਆਨੀ ਬਲਵੰਤ ਸਿੰਘ ਕੋਠਾਗੁਰੂ, 'ਗਿਆਨੀ ਗਿਆਨ ਸਿੰਘ ਜੀ ਦਾ ਪੰਥ ਪ੍ਰਕਾਸ਼', ਨਿਰਮਲ ਆਸ਼ਰਮ ਰਿਸ਼ੀਕੇਸ, ਸੈਮੀਨਾਰ ੬-੭, ਦਸੰਬਰ ੨੦੧੧, ਪੰਨਾ ੦੧.
੨੨. ਪ੍ਰੋ. ਪਿਆਰਾ ਸਿੰਘ ਪਦਮ, 'ਗਿਆਨੀ ਗਿਆਨ ਸਿੰਘ ਜੀ ਦੀ ਕਹਾਣੀ ਉਨ੍ਹਾਂ ਦੀ ਆਪਣੀ ਜੁਬਾਨੀ', ਗੁਰੂ ਸਰ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੪, ਪੰਨਾ ੧੦੭.
੨੩. ਡਾ. ਪਰਮਵੀਰ ਸਿੰਘ, ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਗੁਰੂ ਗੋਬਿੰਦ ਸਿੰਘ ਦਾ ਜੀਵਨ, ਸ਼ਖ਼ਸੀਅਤ ਅਤੇ ਰਚਨਾ, The Religion and Sikh Studies (Special Issue: Guru Gobind Singh), Sri Guru Granth Sahib World University, Fathegarh Sahib, ਜੁਲਾਈ- ਦਸੰਬਰ ੨੦੧੪, ਪੰਨਾ ੪੧.
੨੪. ਮਲਕਿੰਦਰ ਸਿੰਘ, ਤਵਾਰੀਖ ਗੁਰੂ ਖ਼ਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ ਵਿਚ ਵਰਣਿਤ ਇਤਿਹਾਸਕ ਤੱਤਾਂ ਦਾ ਮੁਲੰਕਣ (ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਵਿਸ਼ੇਸ਼ ਸੰਦਰਭ ਵਿਚ), Journal of Sri Guru Granth Sahib Studies Refereed journal (ਗੁਰੂ ਹਰਿਰਾਇ ਜੀ, ਗੁਰੂ ਹਰਿਕ੍ਰਿਸ਼ਨ ਜੀ), Sri Guru Granth Sahib World University, Fathegarh Sahib, 2018, ਪੰਨਾ ੭੧.
੨੫. ਗਿਆਨੀ ਬਲਵੰਤ ਸਿੰਘ ਕੋਠਾਗੁਰੂ, 'ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ', ਨਿਰਮਲ ਪੰਥ ਦਾ ਸੰਖੇਪ ਇਤਿਹਾਸ, ਸੰਪਾ./ਪ੍ਰਕਾ. ਗਿਆਨੀ ਕੌਰ ਸਿੰਘ ਕੋਠਾਗੁਰੂ, ਬਠਿੰਡਾ, ੨੦੨੧, ਪੰਨਾ ੯੧.

**ਅੰਗਰੇਜ਼ੀ ਲੇਖ:**

੧. Bhagat Singh, 'Giani Gian Singh', *Punjab History Conference Proceedings*, IX, April 1975, p. 180.

੨. Satwinder kooner, 'Giani Gian Singh: His Contribution to Sikh Studies', *The Punjab Past and Present,* vol. XXIV- 1, Dept. Historical Studies, Punjab Uni. Patiala, 1990, p. 83.
੩. Sukhdial Singh, 'Historical Analysis of Gian Singh's Twarikh Guru Khalsa', *The Punjab Past and Present,* vol. XXVII- 1, April 1993, p. 110.
੪. Sukhdev Singh, 'Evidence on Nirmala Attitude Towards state Patronage in Giani Gian Singh's Nirmal Panth Pardipika (1891 A.D.)', *Punjab History Conference Proceedings,* XXVI, March 1994, p. 169.
੫. Surinder Singh, 'Giani Gian Singh on the Suthreshahis', *Punjab History Conference Proceedings,* XXVIII, March 1996, p. 103.
੬. sukhdial Singh, 'Giani Gian Singh's place in Punjab History', *The Punjab Past and Present,* XXXII, April 2001. p. 66.
੭. Sukhdev Singh,' Giani Gian Singh's Interpretation of the Khalsa Sikh Tradition', *Punjab History Conference Proceedings,* XXXV, March 2003, p. 134.
੮. Sukhdev Singh, 'Historical Analysis of Giani Gian Singh's Nirmal Panth Pardipika', *Punjab History Conference Proceedings,* XXXVII, March 2005, p. 220.

**ਥੀਸਿਸ:**

੧. Historical Analysis of Giani Gian Singh writings, Researcher Sukhdial Singh, Supervisor Dr. Gurbachan Singh Nayyar, Dept. of History, Punjabi University Patiala, 1992. (Ph. d)
੨. Giani Gian Singh on Sikh Religion Denomination, Surinder Singh, Guru Nank Dev University, Amritsar, 1996. (M. Phil.)
੩. ਗਿਆਨੀ ਗਿਆਨ ਸਿੰਘ ਰਚਿਤ 'ਗੁਰਧਾਮ ਸੰਗ੍ਰਹਿ', ਅਧਿਐਨ ਅਤੇ ਸੰਪਾਦਨ, ਖੋਜਾਰਥੀ ਭਾਈ ਅਮਰੀਕ ਸਿੰਘ, ਨਿਗਰਾਨ ਪ੍ਰੋ. ਰਾਏਜਸਬੀਰ ਸਿੰਘ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੫. (ਪੀਐਚ. ਡੀ.)
੪. A Critical Editing of Giani Gian Singh's Nirmal Panth Pardipika (A. D.), Researcher Sarita Rana, Supervisor Sulakhan Singh, Dept. of History Guru Nank Dev Univer-

sity, Amritsar, 2014. (Ph.d)
੫. ਗਿਆਨੀ ਗਿਆਨ ਸਿੰਘ ਕ੍ਰਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਪੇਸ਼ ਧਾਰਮਿਕ-ਇਤਿਹਾਸਕ ਚੇਤਨਾ ਦਾ ਸਾਹਿਤ-ਸ਼ਾਸਤਰੀ ਪਰਿਪੇਖ, ਖੋਜਾਰਥੀ- ਹਰਭਜਨ ਸਿੰਘ, ਨਿਗਰਾਨ- ਗੁਰਪਾਲ ਸਿੰਘ ਅਤੇ ਜਸਪਾਲ ਕੌਰ ਕਾਂਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੨੦੨੦. (ਪੀਐਚ. ਡੀ.)

**ਕੋਸ਼:**

੧. ਪੰਜਾਬੀ ਲੇਖਕ ਕੋਸ਼, 'ਗਿਆਨੀ ਗਿਆਨ ਸਿੰਘ' (ਸੰਪਾ.) ਪ੍ਰੋ. ਪ੍ਰੀਤਮ ਸਿੰਘ, ਯੂਨੀਸਟਾਰ ਬੁਕਸ ਪ੍ਰਾਈਵੇਟ ਲਿਮਟਿਡ, ਚੰਡੀਗੜ੍ਹ, ੨੦੦੩, ਪੰਨਾ ੨੬੧.
੨. ਪੰਜਾਬ ਕੋਸ਼, ਜਿਲਦ ਪਹਿਲੀ, 'ਗਿਆਨੀ ਗਿਆਨ ਸਿੰਘ' (ਸੰਪਾ.) ਰਛਪਾਲ ਸਿੰਘ ਗਿੱਲ, ਭਾਸ਼ਾ ਵਿਭਾਗ ਪੰਜਾਬ, ੨੦੦੪, ਪੰਨਾ ੭੦੫.
੩. ਸਿੱਖ ਪੰਥ ਵਿਸ਼ਵਕੋਸ਼, ਭਾਗ- ਪਹਿਲਾ, ਡਾ.ਰਤਨ ਸਿੰਘ ਜੱਗੀ, ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਪੰਨਾ ੫੮੯.
੪. ਨਿਰਮਲ ਪੰਥ ਦਾ ਇਤਿਹਾਸ, ਭਾਗ ਦੂਜਾ, 'ਸੰਤ ਗਿਆਨੀ ਗਿਆਨ ਸਿੰਘ ਜੀ' (ਸੰਪਾ.) ਡਾ. ਪਰਮਜੀਤ ਸਿੰਘ ਮਾਨਸਾ, ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ੨੦੦੯, ਪੰਨਾ ੬੦.
੫. *The Encyclopaedia of Sikhism,* Gian Singh Giani (1822-1921), (ed) Harbans Singh, vol. 2, Punjabi University, Patiala, 2011, p. 82.

**ਸਾਰ:**

ਉਪਰੋਕਤ ਦੇ ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਗਿਆਨੀ ਗਿਆਨ ਸਿੰਘ ਜੀ ਬਾਰੇ ਭਾਵੇਂ ਕੋਈ ਵਡੇਰਾ ਕਾਰਜ ਉਪਲਬਧ ਨਹੀਂ ਪਰ ਫਿਰ ਵੀ ਉਨ੍ਹਾਂ ਦੇ ਜੀਵਨ ਅਤੇ ਰਚਨਾਵਾਂ ਉਤੇ ਜੋ ਕਾਰਜ ਪ੍ਰਾਪਤ ਹੋਏ ਹਨ ਉਨ੍ਹਾਂ ਦਾ ਆਮ ਸਰਵੇਖਣ ਕੀਤਾ ਹੈ। ਇਸ ਸਰਵੇਖਣ ਨੂੰ ਆਧਾਰ ਬਣਾ ਕੇ ਕੋਈ ਵੀ ਵਡੇਰਾ ਕਾਰਜ ਕਰਨਾ ਸੌਖਾ ਹੋਵੇਗਾ। ਪ੍ਰਾਪਤ ਕਾਰਜਾਂ ਦੀ ਗਿਣਤੀ ਹੇਠ ਦਿੱਤੀ ਸਾਰਣੀ ਰਾਹੀਂ ਇਉਂ ਦਰਸਾਈ ਜਾ ਸਕਦੀ ਹੈ:

**ਸਾਰਣੀ:**

| ਲੜੀ ਨੰ. | ਸ੍ਰੋਤ | ਗਿਣਤੀ |
|---|---|---|
| ੧. | ਕਿਤਾਬਾਂ | ੦੬ |
| ੨. | ਪੰਜਾਬੀ ਲੇਖ | ੨੫ |
| ੩. | ਅੰਗਰਜ਼ੀ ਲੇਖ | ੦੮ |
| ੪. | ਥੀਸਿਸ | ੦੫ |
| ੫. | ਕੋਸ਼ | ੦੫ |

ਕਾਰਜਾਂ ਦੀ ਕੁੱਲ ਗਿਣਤੀ- ੪੯ ਹੈ। ■

# ਗਿਆਨੀ ਗਿਆਨ ਸਿੰਘ ਦੀ ਇਤਿਹਾਸਕਾਰੀ : ਤਵਾਰੀਖ ਗੁਰੂ ਖਾਲਸਾ ਦੇ ਹਵਾਲੇ ਨਾਲ

*-ਸ. ਵਿਕਰਮਜੀਤ ਸਿੰਘ ਤਿਹਾੜਾ**

ਗਿਆਨੀ ਗਿਆਨ ਸਿੰਘ ਮਹਾਨ ਸਿੱਖ ਵਿਦਵਾਨ, ਇਤਿਹਾਸਕਾਰ ਅਤੇ ਕਵੀ ਹੋਏ, ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਸਾਹਿਤ ਸਿਰਜਣਾ ਨੂੰ ਸਮਰਪਿਤ ਕੀਤਾ। ਗਿਆਨੀ ਜੀ ਨੇ ਇਤਿਹਾਸ ਦੇ ਖੇਤਰ ਵਿਚ ਬਹੁਤ ਮਿਹਨਤ ਨਾਲ ਕਾਰਜ ਕੀਤਾ, ਜਿਸ ਲਈ ਉਨ੍ਹਾਂ ਨੇ ਲੰਮੀਆਂ ਯਾਤਰਾਵਾਂ, ਡੂੰਘਾ ਅਧਿਐਨ ਅਤੇ ਯਤਨ ਕੀਤੇ। ਇਤਿਹਾਸਕਾਰੀ ਦੇ ਖੇਤਰ ਵਿਚ 'ਤਵਾਰੀਖ ਗੁਰੂ ਖਾਲਸਾ' ਉਨ੍ਹਾਂ ਦੀ ਮਹਾਨ ਕਿਰਤ ਹੈ, ਜਿਸ ਨੂੰ ਉਨ੍ਹਾਂ ਨੇ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਵਿਉਂਤਿਆ ਹੈ। ਉਨ੍ਹਾਂ ਅਨੁਸਾਰ ਇਹ ਪੁਸਤਕ ਆਮ ਸਧਾਰਨ ਪਾਠਕਾਂ ਦੇ ਸਮਝਣਯੋਗ ਹੈ, ਜਿਸ ਨੂੰ ਬਹੁਤ ਸਰਲ ਭਾਸ਼ਾ ਵਿਚ ਲਿਖਿਆ ਗਿਆ ਹੈ। ਗਿਆਨੀ ਜੀ ਨੇ ਸਿੱਖ ਇਤਿਹਾਸ ਕਾਵਿ ਤੋਂ ਵਾਰਤਕ ਵਿਚ ਲਿਖਣ ਦਾ ਮੁੱਢ ਬੰਨ੍ਹਿਆ; ਇਸ ਤਰ੍ਹਾਂ 'ਤਵਾਰੀਖ ਗੁਰੂ ਖਾਲਸਾ' ਉਨ੍ਹਾਂ ਦੀ ਅਹਿਮ ਰਚਨਾ ਹੋ ਨਿਬੜਦੀ ਹੈ। ਇਸ ਰਚਨਾ ਵਿਚ ਗਿਆਨੀ ਜੀ ਇਕ ਪ੍ਰੌੜ੍ਹ ਇਤਿਹਾਸਕਾਰ ਦੀ ਤਰ੍ਹਾਂ ਭੂਮਿਕਾ ਨਿਭਾਉਂਦੇ ਹਨ। ਉਨ੍ਹਾਂ ਦਾ ਮੁੱਖ ਉਦੇਸ਼ ਇਤਿਹਾਸ ਨੂੰ ਤਰਤੀਬਬੱਧ ਕਰਨਾ ਹੈ। ਉਨ੍ਹਾਂ ਦੀ ਇਤਿਹਾਸਕਾਰੀ ਨੂੰ ਸਮਝਣ ਲਈ 'ਤਵਾਰੀਖ ਗੁਰੂ ਖਾਲਸਾ' ਮਹੱਤਵਪੂਰਨ ਰਚਨਾ ਹੈ। ਇਸ ਲੇਖ ਵਿਚ ਇਤਿਹਾਸ ਅਤੇ ਇਤਿਹਾਸਕਾਰੀ ਬਾਰੇ ਸੰਖੇਪ ਚਰਚਾ ਕਰਦਿਆਂ ਗਿਆਨੀ ਜੀ ਦੀ ਇਤਿਹਾਸਕਾਰੀ ਨੂੰ 'ਤਵਾਰੀਖ ਗੁਰੂ ਖਾਲਸਾ' ਦੇ ਆਧਾਰ 'ਤੇ ਸਮਝਣ ਦਾ ਯਤਨ ਕੀਤਾ ਗਿਆ ਹੈ।

## ਇਤਿਹਾਸ

"ਇਤਿਹਾਸ ਕੀ ਹੈ? ਜਦ ਅਸੀਂ ਇਸ ਪ੍ਰਸ਼ਨ ਦਾ ਉੱਤਰ ਦੇਣ ਦਾ ਯਤਨ ਕਰਦੇ ਹਾਂ ਤਾਂ ਜਾਣੇ-ਅਣਜਾਣੇ ਸਮੇਂ ਵਿਚ ਆਪਣੇ ਹੀ ਸਮੇਂ ਦੀ ਸਥਿਤੀ ਨੂੰ ਪੇਸ਼ ਕਰਦੇ ਹਾਂ ਅਤੇ ਸਾਡਾ ਜਵਾਬ ਉਸ ਵੱਡੇ ਸਵਾਲ ਦੇ ਜਵਾਬ ਦਾ ਹਿੱਸਾ ਹੁੰਦਾ ਹੈ ਕਿ ਜਿਸ ਸਮਾਜ ਵਿਚ ਅਸੀਂ ਰਹਿੰਦੇ ਹਾਂ ਉਸ ਦੇ ਬਾਰੇ ਵਿਚ ਅਸੀਂ ਕੀ ਸੋਚਦੇ ਹਾਂ।"[੧] ਇਤਿਹਾਸ ਬੀਤਿਆ ਕੱਲ੍ਹ ਹੁੰਦਾ ਹੈ, ਜਿਸ ਵਿਚ ਘਟਨਾਵਾਂ, ਵਿਅਕਤੀਆਂ, ਸਥਾਨਾਂ ਅਤੇ ਵਿਚਾਰਾਂ ਦਾ ਵੇਰਵਾ ਹੁੰਦਾ ਹੈ। ਇਤਿਹਾਸ ਵਰਤਮਾਨ ਤੋਂ ਭੂਤਕਾਲ ਵਿਚ ਪੁਲ ਦਾ ਕੰਮ ਕਰਦਾ ਹੈ। ਇਹ ਵਰਤਮਾਨ ਵਿਚ ਆਪਣੇ ਬੀਤੇ ਕੱਲ੍ਹ ਨੂੰ ਸਮਝਣ ਦੀ ਇਕ

**ਖੋਜਾਰਥੀ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੪੭੦੦੨; ਮੋ.+੯੧੯੮੫੫੩੪੯੬੧*

ਪਹੁੰਚ ਜਾਂ ਯਤਨ ਹੁੰਦਾ ਹੈ। ਸਮਾਂ ਗਤੀਸ਼ੀਲ ਵਰਤਾਰਾ ਹੈ, ਜਿਸ ਦੀ ਗਤੀ ਵਿਚ ਬਹੁਤ ਕੁਝ ਵਾਪਰਿਆ, ਵਾਪਰ ਰਿਹਾ ਅਤੇ ਵਾਪਰਨ ਵਾਲਾ ਹੁੰਦਾ ਹੈ। ਹਰ ਘਟਨਾ ਮਹੱਤਵਪੂਰਨ ਹੁੰਦੀ ਹੈ ਪਰ ਫਿਰ ਵੀ ਬਹੁਤ ਕੁਝ ਸਮੇਂ ਨਾਲ ਵਹਾਅ ਵਿਚ ਵਹਿੰਦਾ ਅਤੇ ਗੁਆਚਦਾ ਜਾਂਦਾ ਹੈ। ਕੁਝ ਵਿਸ਼ੇਸ਼ ਘਟਨਾਵਾਂ ਜਾਂ ਵਿਅਕਤੀ ਹੀ ਇਤਿਹਾਸ ਵਿਚ ਆਪਣੀ ਥਾਂ ਬਣਾ ਪਾਉਂਦੇ ਹਨ, ਇਹ ਉਨ੍ਹਾਂ ਦੀ ਸ਼ਖ਼ਸੀਅਤ, ਕਾਰਜਾਂ, ਪ੍ਰਭਾਵ ਜਾਂ ਅਹੁਦੇ 'ਤੇ ਨਿਰਭਰ ਕਰਦਾ ਹੈ। ਇਹ ਵਿਸ਼ੇਸ਼ ਵਿਅਕਤੀ ਵਾਪਰ ਰਹੇ ਬਿਰਤਾਂਤ ਜਾਂ ਘਟਨਾਕ੍ਰਮ ਨੂੰ ਨਵੀਂ ਗਤੀ, ਮੋੜ ਅਤੇ ਹੁਲਾਰਾ ਦਿੰਦੇ ਹਨ। ਇਸ ਤਰ੍ਹਾਂ ਇਨ੍ਹਾਂ ਨਾਲ ਸੰਬੰਧਿਤ ਹਰ ਵਸਤੂ, ਘਟਨਾ ਜਾਂ ਸਥਾਨ ਇਤਿਹਾਸ ਦਾ ਅੰਗ ਬਣ ਜਾਂਦਾ ਹੈ। ਇਤਿਹਾਸ ਲਈ ਅੰਗਰੇਜ਼ੀ ਭਾਸ਼ਾ ਨੇ ਵੀ ਸ਼ਬਦ 'ਹਿਸਟਰੀ' (History) ਅਪਣਾਇਆ ਹੋਇਆ ਹੈ। "ਕੁਝ ਵਿਦਵਾਨਾਂ ਦੀ ਧਾਰਨਾ ਹੈ ਕਿ ਹਿਸਟਰੀ ਯੂਨਾਨੀ ਸ਼ਬਦ ਲੋਰੋਪਲਾ (Loropla), ਜਿਸ ਦਾ ਅਰਥ 'ਸਿਖਣਾ ਹੈ' ਤੋਂ ਲਿਆ ਗਿਆ। ਕੁਝ ਲੋਕ ਜਰਮਨ ਸ਼ਬਦ Geschichte ਤੋਂ 'ਹਿਸਟਰੀ' ਸ਼ਬਦ ਦਾ ਜਨਮ ਮੰਨਦੇ ਹਨ। ਇਸ ਦਾ ਅਰਥ 'ਵਾਪਰਨਾ' ਹੈ।"[੨] ਇਸ ਤਰ੍ਹਾਂ ਇਤਿਹਾਸ ਬੀਤੇ ਵਿਚ ਵਾਪਰਦੇ ਨੂੰ ਵਰਤਮਾਨ ਤੋਂ ਸਮਝਣ, ਨਿਰਖਣ ਅਤੇ ਅਧਿਐਨ ਕਰਨ ਦਾ ਯਤਨ ਹੈ।

**ਇਤਿਹਾਸਕਾਰੀ**

ਇਤਿਹਾਸਕਾਰੀ ਦਾ ਸੰਬੰਧ ਇਤਿਹਾਸ ਨੂੰ ਲਿਖਣ, ਪੇਸ਼ ਕਰਨ ਅਤੇ ਵਿਉਂਤ ਨਾਲ ਹੁੰਦਾ ਹੈ। ਆਪਣੇ ਬੀਤੇ ਕੱਲ੍ਹ ਨਾਲ ਜਿਸ ਪ੍ਰਕਾਰ ਕੋਈ ਇਤਿਹਾਸਕਾਰ ਪਹੁੰਚ ਬਣਾਉਂਦਾ ਹੈ ਅਤੇ ਉਸ ਦੀ ਪਹੁੰਚ ਦੇ ਕਿਹੜੇ ਕਿਹੜੇ ਲੱਛਣ ਹਨ?, ਉਹ ਘਟਨਾਵਾਂ ਦੇ ਕਿਹੜੇ ਪੱਖਾਂ 'ਤੇ ਕੇਂਦਰਿਤ ਹੋ ਰਿਹਾ ਹੈ?, ਤੱਥ ਕਿਹੜੇ ਹਨ ਅਤੇ ਉਨ੍ਹਾਂ ਦਾ ਸਥਾਨ, ਪੱਧਰ, ਭਰੋਸੇਯੋਗਤਾ ਅਤੇ ਵਿਆਖਿਆ ਕੀ ਹੈ ਆਦਿ ਇਤਿਹਾਸਕਾਰੀ ਦੇ ਮਸਲੇ ਅਤੇ ਨੁਕਤੇ ਹਨ। ਸਾਡੇ ਤਕ ਜੋ ਵੀ ਇਤਿਹਾਸ ਦੀ ਲਿਖਤ ਪਹੁੰਚਦੀ ਹੈ, ਉਸ ਦੀ ਇਕ ਆਪਣੀ ਵਿਲੱਖਣ ਇਤਿਹਾਸਕਾਰੀ ਹੁੰਦੀ ਹੈ।

ਇਤਿਹਾਸਕਾਰੀ ਦਾ ਸੰਬੰਧ ਕੇਵਲ ਇਤਿਹਾਸ ਨੂੰ ਪੇਸ਼ ਕਰਨ ਜਾਂ ਵਿਉਂਤਣ ਨਾਲ ਹੀ ਨਹੀਂ ਹੁੰਦਾ, ਇਸ ਨਾਲ ਕਿਸੇ ਵੀ ਇਤਿਹਾਸ ਕੇਂਦਰਿਤ ਰਚਨਾ ਨੂੰ ਉਸ ਦੀ ਇਤਿਹਾਸਕਾਰੀ ਦੁਆਰਾ ਸਮਝਣ ਅਤੇ ਅਧਿਐਨ ਨਾਲ ਵੀ ਹੁੰਦਾ ਹੈ। ਇਤਿਹਾਸਕਾਰੀ ਰਚਨਾ ਦੇ ਨਾਲ ਨਾਲ ਇਤਿਹਾਸਕਾਰ ਅਤੇ ਉਸ ਦੀ ਵਿਚਾਰਧਾਰਾ, ਪਰੰਪਰਾ ਅਤੇ ਉਦੇਸ਼ ਕੇਂਦਰਿਤ ਵੀ ਹੁੰਦੀ ਹੈ। ਇਤਿਹਾਸਿਕ ਕਿਰਤ ਅਤੇ ਇਤਿਹਾਸਕਾਰੀ ਦੇ ਮਹੱਤਵਪੂਰਨ ਕਾਰਕ ਜਿਵੇਂ— ਤੱਥ, ਸਮਾਂ, ਘਟਨਾ, ਗਵਾਹ, ਉਦੇਸ਼, ਸਥਿਤੀ, ਪਹੁੰਚ, ਭਾਸ਼ਾ, ਅਧਿਐਨ, ਸਮਾਜ, ਵਿਅਕਤੀਤਵ ਆਦਿ ਹੁੰਦੇ ਹਨ, ਜਿਨ੍ਹਾਂ ਦਾ ਵਿਸ਼ਲੇਸ਼ਣ ਇਤਿਹਾਸਕਾਰੀ ਦੇ ਸਿਰਲੇਖ ਹੇਠ ਕੀਤਾ ਜਾਂਦਾ ਹੈ। ਈ. ਐਚ.ਕਾਰ ਅਨੁਸਾਰ, "ਇਤਿਹਾਸ, ਇਤਿਹਾਸਕਾਰ ਅਤੇ ਉਸ ਦੇ ਤੱਥਾਂ ਦੀ

ਕ੍ਰਿਆ-ਪ੍ਰਤੀਕ੍ਰਿਆ ਦੀ ਇਕ ਅਣਵਰਤ ਪ੍ਰੀਕ੍ਰਿਆ ਹੈ। ਅਤੀਤ ਅਤੇ ਵਰਤਮਾਨ ਦੇ ਵਿਚ ਕਦੇ ਖਤਮ ਨਾ ਹੋਣ ਵਾਲਾ ਸੰਵਾਦ ਹੈ।"[੩] ਇਹ ਸੰਵਾਦ ਇਤਿਹਾਸਕਾਰੀ ਅਤੇ ਇਤਿਹਾਸ ਰਚਨਾ ਦੁਆਰਾ ਜਾਰੀ ਰਹਿੰਦਾ ਹੈ। ਮਨੁੱਖ ਜਿੱਥੇ ਆਪਣੇ ਬੀਤੇ ਕੱਲ੍ਹ ਨੂੰ ਜਾਣਨ ਦੀ ਇੱਛਾ ਰੱਖਦਾ ਹੈ, ਉੱਥੇ ਨਾਲ ਹੀ ਬੀਤੇ ਕੱਲ੍ਹ ਨੂੰ ਜਾਣਨ ਦੇ ਨਾਲ ਨਾਲ ਉਸ ਦਾ ਵਿਸ਼ਲੇਸ਼ਣ ਵੀ ਕਰਦਾ ਹੈ। ਬੀਤੇ ਬਾਰੇ ਪ੍ਰਾਪਤ ਸਮਗਰੀ ਦੀ ਘੋਖ-ਪੜਤਾਲ ਕਰਨਾ ਉਸ ਦਾ ਸੁਭਾਅ ਹੈ। ਇਹ ਵਰਤਾਰਾ ਸਹਿਜ ਰੂਪ ਵਿਚ ਇਤਿਹਾਸ ਅਤੇ ਇਤਿਹਾਸਕਾਰੀ ਹੀ ਹੈ।

ਨਵ-ਜਾਗਰਤੀ ਅਤੇ ਪੁਨਰ-ਜਾਗਰਣ[੪] ਨੇ ਵਿੱਦਿਅਕ ਢਾਂਚੇ ਅਤੇ ਇਸ ਨਾਲ ਜੁੜੇ ਹੋਏ ਮਸਲਿਆਂ ਨੂੰ ਬਹੁਤ ਪ੍ਰਭਾਵਿਤ ਕੀਤਾ। ਪੱਛਮੀ ਇਤਿਹਾਸਕਾਰਾਂ ਨੇ ਇਤਿਹਾਸ ਲਈ ਨਵੇਂ ਮਾਪਦੰਡਾਂ ਨੂੰ ਸਥਾਪਿਤ ਕੀਤਾ। ਇਤਿਹਾਸ ਲਈ ਤੱਥਾਂ ਨੂੰ ਸਿਰਮੌਰ ਸਥਾਨ ਹਾਸਲ ਹੋ ਗਿਆ। ਤੱਥ, ਇਨ੍ਹਾਂ ਦੀ ਵਰਤੋਂ ਅਤੇ ਵਿਆਖਿਆ ਸੰਬੰਧੀ ਕਾਫੀ ਚਰਚਾ ਸਾਹਮਣੇ ਆਈ। ਈ.ਐਚ.ਕਾਰ ਦੀ ਰਚਨਾ ਇਤਿਹਾਸ ਕੀ ਹੈ? ਦਾ ਪਹਿਲਾ ਅਧਿਆਇ ਤੱਥ ਅਤੇ ਤੱਥਾਂ ਦੀ ਵਰਤੋਂ ਸੰਬੰਧੀ ਚਰਚਾ ਦਾ ਅਧਿਐਨ ਹੈ। ਇਸ ਤਰ੍ਹਾਂ ਸਮੇਂ ਸਮੇਂ ਇਤਿਹਾਸਕਾਰੀ ਲਈ ਨਵੇਂ-ਨਵੇਂ ਮਾਪਦੰਡ ਹਮੇਸ਼ਾ ਸਾਹਮਣੇ ਆਉਂਦੇ ਰਹੇ, ਜਿਨ੍ਹਾਂ ਨੂੰ ਇਤਿਹਾਸਿਕ ਕਿਰਤ, ਇਤਿਹਾਸਕਾਰ, ਸਮਾਂ, ਸਥਾਨ ਆਦਿ ਦੇ ਅਧਿਐਨ ਨਾਲ ਸਮਝਿਆ ਜਾ ਸਕਦਾ ਹੈ।

## ਸਿੱਖ ਇਤਿਹਾਸਕਾਰੀ

ਸਿੱਖ ਇਤਿਹਾਸਕਾਰੀ ਆਪਣੇ ਆਪ ਵਿਚ ਮੌਲਿਕ ਹੈ, ਜਿਸ ਦਾ ਆਪਣਾ ਢੰਗ, ਪ੍ਰਬੰਧ ਅਤੇ ਵਿਆਖਿਆ ਦੀ ਵਿਧਾ ਹੈ। ਮੱਧਕਾਲੀਨ ਸਮੇਂ ਸਿੱਖ ਧਰਮ ਸਥਾਪਿਤ ਹੁੰਦਾ ਹੈ ਅਤੇ ਇਸ ਨਾਲ ਸੰਬੰਧਿਤ ਲਿਖਤਾਂ ਸਾਹਮਣੇ ਆਉਂਦੀਆਂ ਹਨ। ਇਨ੍ਹਾਂ ਰਚਨਾਵਾਂ ਤੋਂ ਹੀ ਸਿੱਖ ਇਤਿਹਾਸਕਾਰੀ ਮਾਡਲ ਸਾਹਮਣੇ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਇਤਿਹਾਸਿਕ ਹਵਾਲੇ ਮਿਲਦੇ ਹਨ। ਬਾਬਰ ਦੇ ਹਿੰਦੋਸਤਾਨ ਉੱਪਰ ਕੀਤੇ ਹਮਲੇ ਦੇ ਬਿਰਤਾਂਤ ਅਤੇ ਹੋਰ ਇਤਿਹਾਸਿਕ ਹਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪ੍ਰਾਪਤ ਹੁੰਦੇ ਹਨ।[੫] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਾਜਿਕ, ਧਾਰਮਿਕ, ਰਾਜਨੀਤਿਕ ਆਦਿ ਬਾਰੇ ਬਹੁਤ ਸਾਰੇ ਇਤਿਹਾਸਿਕ ਵੇਰਵੇ ਪ੍ਰਾਪਤ ਹੁੰਦੇ ਹਨ। ਇਸ ਤਰ੍ਹਾਂ ਸਿੱਖ ਇਤਿਹਾਸ ਬਾਰੇ ਮੁੱਢਲਾ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਅਤੇ ਸਿੱਖ ਇਤਿਹਾਸਕਾਰੀ ਦਾ ਮੁੱਢਲਾ ਅਤੇ ਆਧਾਰ ਮਾਡਲ ਹਨ। ਡਾ. ਕਿਰਪਾਲ ਸਿੰਘ ਅਨੁਸਾਰ ਪੰਜਾਬ ਵਿਚਲੇ ਸੰਘਰਸ਼ ਵਿਚ ਸਿੱਖ ਮੁੱਖ ਧਿਰ ਸਨ, ਇਸ ਲਈ ਇਤਿਹਾਸ ਸੰਬੰਧੀ ਸਾਹਿਤ ਮੁੱਖ ਤੌਰ 'ਤੇ ਗੁਰਮੁਖੀ ਵਿਚ ਲਿਖਿਆ ਗਿਆ। ਇਹ ਕੁਦਰਤੀ ਸੀ ਕਿ ਜਿਨ੍ਹਾਂ ਦੁਆਰਾ ਗੁਰਮੁਖੀ ਵਿਚ ਲਿਖਿਆ ਗਿਆ, ਉਹ ਸਿੱਖ ਧਰਮ ਦੇ ਸ਼ਰਧਾਲੂ ਸਨ। ਇਸ ਤਰ੍ਹਾਂ ਇਹ ਸਾਹਿਤ ਮੁੱਢਲੀ ਸਿੱਖ

ਇਤਿਹਾਸਕਾਰੀ ਦਾ ਸਥਾਨ ਹਾਸਿਲ ਕਰਦਾ ਹੈ।[੬]

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਰੰਭ ਹੋਈ ਸਿੱਖ ਇਤਿਹਾਸਕਾਰੀ ਵੱਖ-ਵੱਖ ਪੜਾਵਾਂ ਵਿੱਚੋਂ ਗੁਜ਼ਰਦੀ ਹੈ। ਜਿਸ ਵਿਚ ਵਾਰਾਂ ਭਾਈ ਗੁਰਦਾਸ, ਜਨਮ ਸਾਖੀ ਪਰੰਪਰਾ, ਬਚਿਤਰ ਨਾਟਕ ਅਤੇ ਜ਼ਫ਼ਰਨਾਮਾ, ਸ੍ਰੀ ਗੁਰ ਸੋਭਾ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ਦਸਵੀਂ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਮਹਿਮਾ ਪ੍ਰਕਾਸ਼, ਸਿੰਘ ਸਾਗਰ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰ ਪੰਥ ਪ੍ਰਕਾਸ਼ ਆਦਿ ਲਿਖਤਾਂ ਰਾਹੀਂ ਸਿੱਖ ਇਤਿਹਾਸ ਅਤੇ ਇਤਿਹਾਸਕਾਰੀ ਰੂਪਮਾਨ ਹੁੰਦੀ ਹੈ। ਉਪਰੋਕਤ ਲਿਖਤਾਂ ਵਿਚ ਸਿੱਖ ਇਤਿਹਾਸਕਾਰੀ ਆਪਣੀ ਪਰੰਪਰਾਗਤ ਸ਼ੈਲੀ, ਵਿਧੀ ਅਤੇ ਢੰਗ ਅਨੁਸਾਰ ਨਿਭਦੀ ਹੈ। ਇਨ੍ਹਾਂ ਰਚਨਾਵਾਂ ਵਿੱਚੋਂ ਭਾਵੇਂ ਸਾਨੂੰ ਇਤਿਹਾਸਿਕ ਸਮਗਰੀ ਪ੍ਰਾਪਤ ਹੁੰਦੀ ਹੈ ਪਰ ਜ਼ਿਆਦਾਤਰ ਦਾ ਉਦੇਸ਼ ਇਕੱਲੇ ਇਤਿਹਾਸ ਨੂੰ ਹੀ ਪੇਸ਼ ਕਰਨਾ ਨਹੀਂ ਸੀ। ਇਨ੍ਹਾਂ ਦਾ ਮੁੱਖ ਉਦੇਸ਼ ਗੁਰੂ ਸਾਹਿਬਾਨ ਜਾਂ ਇਤਿਹਾਸ ਦੇ ਮਹਾਨ ਪਾਤਰਾਂ ਦੀ ਮਹਿਮਾ ਕਰਨਾ, ਉਨ੍ਹਾਂ ਨਾਲ ਸੰਬੰਧਿਤ ਘਟਨਾਵਾਂ ਦੇ ਗੌਰਵ ਵਿਚ ਵਾਧਾ ਕਰਨਾ, ਲੋਕ ਮਾਨਸਿਕਤਾ ਵਿਚ ਬਣੇ ਬਿੰਬ ਨੂੰ ਰੂਪਮਾਨ ਕਰਨਾ, ਸਿੱਖ ਸਿਧਾਂਤਾਂ, ਮਰਯਾਦਾ ਆਦਿ ਦੀ ਵਿਆਖਿਆ ਦੇਣਾ ਆਦਿ। ਇਸ ਦੇ ਉਦੇਸ਼ ਦੀ ਨਿਭਾਅ ਵਸਤੂ ਜਾਂ ਆਧਾਰ ਇਤਿਹਾਸ ਹੀ ਬਣਦਾ ਸੀ। ਇਸ ਤਰ੍ਹਾਂ ਇਹ ਰਚਨਾਵਾਂ ਇਤਿਹਾਸਿਕ ਕਿਰਤਾਂ ਹੋਣ ਦਾ ਸਥਾਨ ਵੀ ਹਾਸਿਲ ਕਰਦੀਆਂ ਹਨ। ਦੂਜਾ ਨੁਕਤਾ ਇਹ ਹੈ ਕਿ ਮੱਧਕਾਲੀਨ ਸਮੇਂ ਵਿਚ ਇਤਿਹਾਸ ਦੀ ਇਹੀ ਵਿਧਾ ਪ੍ਰਚਲਿਤ ਸੀ। ਸਫਰਨਾਮਿਆਂ, ਰੋਜ਼ਨਾਮਚਿਆਂ, ਦਰਬਾਰਾਂ/ਬਾਦਸ਼ਾਹਾਂ ਦੀਆਂ ਡਾਇਰੀਆਂ, ਪ੍ਰਸਿੱਧ ਸ਼ਖ਼ਸੀਅਤਾਂ ਦੀਆਂ ਜੀਵਨੀਆਂ ਆਦਿ ਦਾ ਉਦੇਸ਼ ਭਾਵੇਂ ਇਕੱਲਾ ਇਤਿਹਾਸ ਨਹੀਂ ਸੀ, ਪਰ ਇਨ੍ਹਾਂ ਵਿੱਚੋਂ ਭਰਪੂਰ ਇਤਿਹਾਸਿਕ ਸਮਗਰੀ ਪ੍ਰਾਪਤ ਹੁੰਦੀ ਹੈ। ਇਹ ਉਸ ਸਮੇਂ ਇਤਿਹਾਸਿਕ ਘਟਨਾਵਾਂ ਨੂੰ ਸੰਭਾਲਣ ਦੀ ਵਿਧੀ ਅਤੇ ਢੰਗ ਸੀ। ਅਜੋਕੇ ਸਮੇਂ ਵਿਚ ਅਸੀਂ ਇਨ੍ਹਾਂ ਸਰੋਤਾਂ ਦੇ ਆਧਾਰ 'ਤੇ ਹੀ ਬੀਤੇ ਕੱਲ੍ਹ ਵਿਚ ਝਾਤ ਮਾਰਨ ਵਿਚ ਸਫਲ ਹੋ ਸਕੇ ਹਾਂ। ਇਸ ਲਈ ਇਨ੍ਹਾਂ ਰਚਨਾਵਾਂ ਦੀ ਵਿਸ਼ੇਸ਼ ਅਹਿਮੀਅਤ ਹੈ।

ਗਿਆਨੀ ਗਿਆਨ ਸਿੰਘ ਦਾ ਸਿੱਖ ਇਤਿਹਾਸਕਾਰਾਂ ਵਿਚ ਵਿਲੱਖਣ ਸਥਾਨ ਹੈ, ਜਿਨ੍ਹਾਂ ਦੀਆਂ ਕਿਰਤਾਂ ਨਾਲ ਸਿੱਖ ਇਤਿਹਾਸਕਾਰੀ ਦਾ ਨਵਾਂ ਦੌਰ ਅਰੰਭ ਹੁੰਦਾ ਹੈ। ਗਿਆਨੀ ਗਿਆਨੀ ਸਿੰਘ ਆਪਣੀਆਂ ਰਚਨਾਵਾਂ ਵਿਚ ਘਟਨਾ ਵਰਣਨ ਢੰਗ ਅਤੇ ਵਿਸ਼ੇ-ਵਸਤੂ ਪ੍ਰਤੀ ਪਹੁੰਚ ਤਾਂ ਮੱਧਕਾਲੀਨ ਪਰੰਪਰਾ ਵਾਲੀ ਹੀ ਰੱਖਦੇ ਹਨ ਪਰ ਉਨ੍ਹਾਂ ਦੀ ਪੇਸ਼ਕਾਰੀ ਅਤੇ ਲਿਖਤ ਢੰਗ ਆਧੁਨਿਕ ਕਿਸਮ ਦਾ ਹੈ। ਉਹ ਕਿਸੇ ਪ੍ਰਸੰਗ ਨੂੰ ਉਸਾਰਨ ਸਮੇਂ ਤੱਥਾਂ ਦੀ ਭਾਲ ਲਈ ਯਤਨ ਕਰਦੇ ਅਤੇ ਹਵਾਲੇ ਦੇਣ ਵਲ ਵਿਸ਼ੇਸ਼ ਧਿਆਨ ਦਿੰਦੇ ਹਨ। ਇਸ ਤਰ੍ਹਾਂ ਸਿੱਖ ਇਤਿਹਾਸਕਾਰੀ ਆਪਣੇ ਆਧੁਨਿਕ ਦੌਰ ਵਿਚ ਪ੍ਰਵੇਸ਼ ਹੁੰਦੀ ਹੈ। ਗਿਆਨੀ ਜੀ ਤੋਂ ਬਾਅਦ ਭਾਈ ਵੀਰ ਸਿੰਘ, ਬਾਬਾ ਪ੍ਰੇਮ ਸਿੰਘ ਹੋਤੀ, ਪ੍ਰੋ.

ਪੂਰਨ ਸਿੰਘ, ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ ਆਦਿ ਨਾਂ ਵਰਣਨਯੋਗ ਹਨ। ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਸਿੱਖ ਇਤਿਹਾਸਕਾਰੀ ਨਿਯਮਬੱਧਤਾ ਵਿਚ ਬੰਨ੍ਹੀ ਜਾਣ ਲਗਦੀ ਹੈ, ਜਿਸ ਵਿਚ ਸਿੱਖ ਇਤਿਹਾਸਕਾਰੀ ਦਾ ਪਰੰਪਰਾਗਤ ਢੰਗ ਅਤੇ ਪ੍ਰਬੰਧ ਜਾਂਦਾ ਰਹਿੰਦਾ ਹੈ ਅਤੇ ਪੱਛਮੀ ਇਤਿਹਾਸਕਾਰੀ ਦੀ ਤਰਜ਼ 'ਤੇ ਸਿੱਖ ਇਤਿਹਾਸ ਲਿਖਣਾ ਅਰੰਭ ਹੋ ਜਾਂਦਾ ਹੈ। ਇੱਕੀਵੀਂ ਸਦੀ ਵਿਚ ਪਹੁੰਚ ਕੇ ਅਸੀਂ ਇਤਿਹਾਸਕਾਰੀ ਨਾਲ ਸੰਬੰਧਿਤ ਕਈ ਸਮੱਸਿਆਵਾਂ ਨਾਲ ਜੂਝ ਰਹੇ ਹਾਂ। ਸਿੱਖ ਇਤਿਹਾਸਕਾਰੀ ਦੀ ਮੌਲਿਕਤਾ ਕੀ ਹੈ ਅਤੇ ਇਸ ਦੇ ਲੱਛਣਾਂ ਉੱਤੇ ਚਰਚਾ ਕਰਨ ਦੇ ਨਾਲ ਨਾਲ ਇਸ ਦਾ ਵਿਧੀ ਵਿਧਾਨ ਬਣਾਉਣਾ ਵਰਤਮਾਨ ਸਿੱਖ ਇਤਿਹਾਸਕਾਰਾਂ ਸਨਮੁਖ ਚੁਣੌਤੀ ਅਤੇ ਟੀਚਾ ਹੈ।

**ਗਿਆਨੀ ਗਿਆਨ ਸਿੰਘ**

ਪਹਿਲਾਂ ਕਹੇ ਅਨੁਸਾਰ ਗਿਆਨੀ ਗਿਆਨ ਸਿੰਘ ਸਿੱਖ ਧਰਮ ਦੇ ਮਹਾਨ ਵਿਦਵਾਨ, ਇਤਿਹਾਸਕਾਰ ਅਤੇ ਕਵੀ ਹੋਏ, ਜਿਨ੍ਹਾਂ ਦੇ ਕਾਰਜ ਸਿੱਖ ਸਾਹਿਤ ਵਿਚ ਅਹਿਮ ਸਥਾਨ ਰੱਖਦੇ ਹਨ। ਉਨ੍ਹਾਂ ਦਾ ਜਨਮ ਸ. ਭਾਗ ਸਿੰਘ ਦੇ ਘਰ ਮਾਤਾ ਦੇਸਾਂ ਦੀ ਕੁੱਖੋਂ ੧੯੨੨ ਈ. ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਗਿਆਨੀ ਜੀ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਪੀੜ੍ਹੀ ਵਿੱਚੋਂ ਸਨ। ਉਨ੍ਹਾਂ ਨੇ ਮੁੱਢਲੀ ਵਿੱਦਿਆ ਭਾਈ ਭੋਲਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਬਚਪਨ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਤੇ ਸਵੱਈਏ ਅਤੇ ਹਨੂੰਮਾਨ ਨਾਟਕ ਆਦਿ ਦਾ ਅਰਥਾਂ ਸਹਿਤ ਅਧਿਐਨ ਕਰ ਲਿਆ। ਚੜ੍ਹਦੀ ਉਮਰੇ ਹੀ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਨੌਕਰੀ ਕੀਤੀ। ਮਹਾਰਾਜਾ ਉਨ੍ਹਾਂ ਪਾਸੋਂ ਹਰ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਿਆ ਕਰਦੇ ਸੀ। ਬਾਅਦ ਵਿਚ ਮਹਾਰਾਜਾ ਕਰਮ ਸਿੰਘ ਪਾਸ ਪਟਿਆਲਾ ਰਿਆਸਤ ਵਿਚ ਨੌਕਰੀ ਕੀਤੀ। ਇਸੇ ਨੌਕਰੀ ਦੌਰਾਨ ਇਕ ਘਟਨਾ ਕਾਰਨ ਉਨ੍ਹਾਂ ਦੀ ਇਕ ਲੱਤ ਨਿਕਾਰੀ ਹੋ ਗਈ ਅਤੇ ਬਾਅਦ ਵਿਚ ਇਕ ਫੋੜਾ ਨਿਕਲ ਆਇਆ ਜਿਸ ਕਾਰਨ ਉਨ੍ਹਾਂ ਦੀ ਨੌਕਰੀ ਵੀ ਜਾਂਦੀ ਰਹੀ। ਪਿਤਾ ਦੀ ਮੌਤ ਤੋਂ ਬਾਅਦ ਗਿਆਨੀ ਜੀ ਨੂੰ ਬਹੁਤ ਤੰਗੀਆਂ ਦਾ ਸਾਹਮਣਾ ਕਰਨਾ ਪਿਆ।

ਇਸ ਸਮੇਂ ਦੌਰਾਨ ਉਨ੍ਹਾਂ ਦੇ ਜੀਵਨ ਵਿਚ ਮਹਾਨ ਪਰਿਵਰਤਨ ਆਇਆ ਅਤੇ ਉਨ੍ਹਾਂ ਨੇ ਪੰਡਿਤ ਤਾਰਾ ਸਿੰਘ ਨਰੋਤਮ ਨੂੰ ਵਿੱਦਿਆ ਗੁਰੂ ਧਾਰਨ ਕਰ ਲਿਆ। ਗਿਆਨੀ ਜੀ ਨੇ ਪ੍ਰਯਾਗਰਾਜ, ਨਾਗਪੁਰ, ਅਕੋਲਾ, ਬਨਾਰਸ, ਪਟਨਾ, ਮੁੰਗੇਰ, ਹੁਗਲੀ, ਢਾਕਾ, ਕਲਕੱਤਾ, ਬਰਦਮਾਨ, ਜਗਨਨਾਥ ਪੁਰੀ, ਨੇਪਾਲ, ਕੋਇਟਾ, ਕਰਾਚੀ, ਦੁਆਰਕਾ, ਜੂਨਾਗੜ੍ਹ ਆਦਿ ਥਾਵਾਂ ਤਕ ਲੰਮੀਆਂ ਯਾਤਰਾਵਾਂ ਕੀਤੀਆਂ। ਯਾਤਰਾ ਦੌਰਾਨ ਜਿੱਥੇ ਉਨ੍ਹਾਂ ਨੇ ਵਿਸ਼ਾਲ ਤਜ਼ਰਬਾ ਹਾਸਿਲ ਕੀਤਾ, ਉੱਥੇ ਨਾਲ ਹੀ ਵੱਖ-ਵੱਖ ਧਾਰਮਿਕ ਸਥਾਨਾਂ ਤੋਂ ਹਰ ਕਿਸਮ ਦੀ ਜਾਣਕਾਰੀ ਹਾਸਿਲ ਕਰਦੇ ਅਤੇ ਇਤਿਹਾਸਿਕ ਸਮਗਰੀ ਇਕੱਤਰ ਕਰਦੇ ਰਹੇ। "ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਉੱਤੇ ਇਨ੍ਹਾਂ ਸਫਰਾਂ ਦਾ ਬਹੁਤ

ਪ੍ਰਭਾਵ ਪਿਆ। ਆਪ ਜਿੱਥੇ ਜਾਂਦੇ ਓਦੋਂ ਦੇ ਇਤਿਹਾਸਿਕ ਗੁਰਦੁਆਰਿਆਂ ਦੇ ਦਰਸ਼ਨ ਕਰਦੇ। ਉਸ ਸਥਾਨ ਨਾਲ ਸੰਬੰਧਿਤ ਸਿੱਖ ਰਵਾਇਤਾਂ ਇਕੱਠੀਆਂ ਕਰਦੇ।"[੭] ਇਸ ਦੌਰਾਨ ਉਨ੍ਹਾਂ ਨੂੰ ਜੰਗਲਾਂ ਵਿਚ ਸ਼ੇਰ, ਚੀਤਿਆਂ ਅਤੇ ਵਹਿਸ਼ੀ ਭੀਲਾਂ ਵਿਚਕਾਰ ਘੁੰਮਣਾ ਪਿਆ। ਆਦਿ ਵਾਸੀਆਂ ਦੀ ਭੀਲ ਜਾਤੀ ਨਾਲ ਫ਼ਲ-ਫੁੱਲ ਖਾ ਕੇ ਗੁਜ਼ਾਰਾ ਕਰਨਾ ਪਿਆ। ਲੰਮੇ ਸਫਰਾਂ ਤੋਂ ਬਾਅਦ ਜਦੋਂ ਗਿਆਨੀ ਜੀ ਪਟਿਆਲੇ ਟਿਕੇ ਤਾਂ ਉਨ੍ਹਾਂ ਨੇ ਆਪਣਾ ਸਾਰਾ ਧਿਆਨ ਸਾਹਿਤ ਸਿਰਜਣਾ ਉਤੇ ਲਗਾਇਆ। ਇਸ ਤਰ੍ਹਾਂ ਗਿਆਨੀ ਜੀ ਨੇ ਅਥਾਹ ਮਿਹਨਤ ਨਾਲ ਇਤਿਹਾਸਿਕ ਕਿਰਤਾਂ ਪੰਥ ਦੀ ਝੋਲੀ ਵਿਚ ਪਾਈਆਂ। ਅਖੀਰ ੧੯੨੧ ਈ. ਵਿਚ ਉਹ ਅਕਾਲ ਚਲਾਣਾ ਕਰ ਗਏ।

**ਰਚਨਾਵਾਂ**

ਗਿਆਨੀ ਗਿਆਨ ਸਿੰਘ ਜੀ ਨੇ ਨੌਕਰੀ ਤੋਂ ਬਾਅਦ ਦਾ ਸਾਰਾ ਜੀਵਨ ਅਧਿਐਨ ਅਤੇ ਸਿਰਜਣਾ ਲਈ ਬਤੀਤ ਕੀਤਾ। ਵੱਖ-ਵੱਖ ਥਾਵਾਂ 'ਤੇ ਕੀਤੀਆਂ ਯਾਤਰਾਵਾਂ ਦੌਰਾਨ ਇਕੱਤਰ ਹੋਈ ਸਮਗਰੀ ਅਤੇ ਹੋਰ ਸਰੋਤ ਗ੍ਰੰਥਾਂ ਦਾ ਅਧਿਐਨ ਕਰਨ ਤੋਂ ਬਾਅਦ ਉਨ੍ਹਾਂ ਨੇ ਅਹਿਮ ਰਚਨਾਵਾਂ ਦੀ ਸਿਰਜਣਾ ਕੀਤੀ। ਉਨ੍ਹਾਂ ਦੀਆਂ ਰਚਨਾਵਾਂ ਦੀ ਗਿਣਤੀ ਸੰਬੰਧੀ ਕਾਫੀ ਮਤਭੇਦ ਹਨ। ਡਾ. ਸੁਖਦਿਆਲ ਸਿੰਘ ਅਨੁਸਾਰ ਗਿਆਨੀ ਜੀ ਨੇ ਕੁਲ ੧੮ ਪੁਸਤਕਾਂ ਲਿਖਣ ਦੀ ਤਜ਼ਵੀਹ ਉਲੀਕੀ ਸੀ, ਜਿਨ੍ਹਾਂ ਵਿੱਚੋਂ ਉਹ ੧੧ ਹੀ ਪੂਰੀਆਂ ਕਰ ਸਕੇ।[੮] ਡਾ. ਭਗਤ ਸਿੰਘ ਨੇ ਲੱਗਭਗ ਚੌਵੀ ਰਚਨਾਵਾਂ[੯] ਦੀ ਸੂਚੀ ਦਿੱਤੀ ਹੈ, ਜਿਨ੍ਹਾਂ ਵਿੱਚੋਂ ਬਹੁਤੀਆਂ ਛਪਾਈ ਨਾ ਹੋਣ ਕਾਰਨ ਅੱਜ ਸਾਡੇ ਪਾਸ ਮੌਜੂਦ ਨਹੀਂ ਹਨ। ਪੰਥ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ, ਨਿਰਮਲ ਪੰਥ ਪ੍ਰਦੀਪਕਾ, ਰਿਪੁਦਮਨ ਪ੍ਰਕਾਸ਼, ਸੂਰਜ ਪ੍ਰਕਾਸ਼ (ਵਾਰਤਕ), ਖਾਲਸਾ ਧਰਮ ਪਤਿਤ ਪਾਵਨ, ਤਵਾਰੀਖ ਸ੍ਰੀ ਅੰਮ੍ਰਿਤਸਰ, ਤਵਾਰੀਖ ਲਾਹੌਰ, ਇਤਿਹਾਸ ਰਿਆਸਤ ਬਾਗੜੀਆਂ, ਗੁਰਪੁਰਬ ਪ੍ਰਕਾਸ਼, ਗੁਰਧਾਮ ਸੰਗ੍ਰਹਿ ਆਦਿ ਉਨ੍ਹਾਂ ਦੀਆਂ ਮਹੱਤਵਪੂਰਨ ਰਚਨਾਵਾਂ ਹਨ। ਇਨ੍ਹਾਂ ਰਚਨਾਵਾਂ ਤੋਂ ਗਿਆਨੀ ਜੀ ਦੀ ਮਿਹਨਤ ਅਤੇ ਲਗਨ ਦਾ ਪਤਾ ਲਗਦਾ ਹੈ। ਹਰ ਇਤਿਹਾਸਿਕ ਘਟਨਾ ਸੰਬੰਧੀ ਉਨ੍ਹਾਂ ਕੋਲ ਵਿਸਤ੍ਰਿਤ ਜਾਣਕਾਰੀ ਮੌਜੂਦ ਹੈ।, ਜਿਸ ਦਾ ਪ੍ਰਗਟਾਅ ਉਹ ਆਪਣੀ ਕਿਰਤ ਵਿਚ ਕਰਦੇ ਹਨ। ਨਾਵਾਂ, ਥਾਵਾਂ ਅਤੇ ਹਵਾਲਿਆਂ ਦੇ ਭੰਡਾਰ ਉਨ੍ਹਾਂ ਦੀ ਇਤਿਹਾਸ ਪ੍ਰਤੀ ਲਗਨ ਦਾ ਨਤੀਜਾ ਹਨ।

**ਤਵਾਰੀਖ ਗੁਰੂ ਖਾਲਸਾ : ਬਣਤਰ ਅਤੇ ਵਿਸ਼ਾ ਵਸਤੂ**

ਤਵਾਰੀਖ ਗੁਰੂ ਖਾਲਸਾ ਸਿੱਖ ਇਤਿਹਾਸ ਦਾ ਮਹੱਤਵਪੂਰਨ ਸਰੋਤ ਗ੍ਰੰਥ ਹੈ, ਜਿਸ ਵਿਚ ਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਵਿਸਥਾਰ ਸਹਿਤ ਦਿੱਤਾ ਗਿਆ ਹੈ। ਗਿਆਨੀ ਜੀ ਨੇ ਸਿੱਖ ਤਵਾਰੀਖ ਨੂੰ ਪੰਜ ਭਾਗਾਂ ਵਿਚ ਲਿਖਣਾ ਅਰੰਭ ਕੀਤਾ ਸੀ, ਜਿਸ ਦਾ ਇਹ ਪਹਿਲਾ ਭਾਗ ਹੈ। ਗੁਰੂ ਸਾਹਿਬਾਨ ਤੋਂ ਲੈ ਕੇ ਸਿੱਖ ਸੰਘਰਸ਼, ਸਿੱਖ ਰਾਜ ਤਕ ਦੇ ਇਤਿਹਾਸ ਨੂੰ ਇਨ੍ਹਾਂ ਪੰਜ ਭਾਗਾਂ ਵਿਚ ਇਕੱਠਾ ਕੀਤਾ ਗਿਆ ਹੈ। ਇਸ ਗ੍ਰੰਥ ਦੀ

ਮਹੱਤਤਾ ਇਸ ਕਾਰਨ ਹੋਰ ਵੀ ਵਧ ਜਾਂਦੀ ਹੈ ਕਿਉਂਕਿ ਵਾਰਤਕ ਵਿਚ ਸਿੱਖ ਇਤਿਹਾਸ ਪਹਿਲੀ ਵਾਰ ਗਿਆਨੀ ਗਿਆਨ ਸਿੰਘ ਦੁਆਰਾ ਲਿਖਿਆ ਗਿਆ। ਇਸ ਤੋਂ ਪਹਿਲਾਂ ਪ੍ਰਾਪਤ ਵਾਰਤਕ ਜਿਵੇਂ ਜਨਮ ਸਾਖੀਆਂ ਇਕ ਵਿਸ਼ੇਸ਼ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਜੀਵਨ ਇਤਿਹਾਸ ਉੱਪਰ ਹੀ ਕੇਂਦਰਿਤ ਸਨ। ਗਿਆਨੀ ਗਿਆਨ ਸਿੰਘ ਤੋਂ ਪਹਿਲਾਂ ਵਿਸਤਰਿਤ ਰੂਪ ਵਿਚ ਭਾਈ ਸੰਤੋਖ ਸਿੰਘ ਨੇ ਗੁਰੂ ਸਾਹਿਬਾਨ ਦਾ ਇਤਿਹਾਸ ਉੱਚ ਕੋਟੀ ਦੀ ਕਵਿਤਾ ਵਿਚ ਲਿਖਿਆ। ਭਾਈ ਰਤਨ ਸਿੰਘ ਭੰਗੂ ਦੁਆਰਾ ਲਿਖੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਸੰਖੇਪ ਰੂਪ ਵਿਚ ਗੁਰੂ ਸਾਹਿਬਾਨ ਬਾਰੇ ਦੱਸਣ ਤੋਂ ਬਾਅਦ ਸਿੱਖ ਸੰਘਰਸ਼, ਬਾਬਾ ਬੰਦਾ ਸਿੰਘ ਬਹਾਦਰ, ਮਿਸਲਾਂ ਅਤੇ ਸਿੱਖ ਰਾਜ ਤਕ ਦਾ ਹਾਲ ਦਿੱਤਾ ਗਿਆ ਹੈ। ਗਿਆਨੀ ਜੀ ਨੇ ਜਿੱਥੇ ਸੰਪੂਰਨ ਇਤਿਹਾਸ ਨੂੰ ਇਕੱਠਾ ਕਰਨ ਦਾ ਸ਼ਲਾਘਾਯੋਗ ਕਾਰਜ ਕੀਤਾ, ਉੱਥੇ ਨਾਲ ਹੀ ਇਤਿਹਾਸ ਨੂੰ ਵਾਰਤਕ ਵਿਚ ਲਿਖ ਕੇ ਆਮ ਸਧਾਰਨ ਪਾਠਕਾਂ ਤਕ ਪਹੁੰਚਾਉਣ ਵਿਚ ਵੀ ਅਹਿਮ ਭੂਮਿਕਾ ਨਿਭਾਈ। ਗਿਆਨੀ ਜੀ 'ਤਵਾਰੀਖ ਗੁਰੂ ਖਾਲਸਾ' ਦੇ ਅਖੀਰ ਵਿਚ ਗ੍ਰੰਥ ਰਚਣ ਦਾ ਕਾਰਨ ਦਿੰਦੇ ਹੋਏ ਲਿਖਦੇ ਹਨ, "ਬਹੁਤ ਸਾਰੇ ਗੁਰੂ ਕੇ ਪਿਆਰੇ ਸਿੰਘ, ਸਿੱਖ ਜੋ ਅੰਗ੍ਰੇਜ਼ੀ ਫ਼ਾਰਸੀ ਤਾਂ ਚੰਗੀ ਤਰ੍ਹਾਂ ਪੜ੍ਹੇ ਹੋਏ ਹਨ, ਪਰ ਗੁਰਮੁਖੀ ਥੋੜੀ, ਮਸਾਂ ਪਾਠ ਮਾਤਰ ਹੀ ਜਾਣਦੇ ਹਨ, ਓਹਨਾਂ ਵਿੱਚੋਂ ਅਨੇਕਾਂ ਨੇ ਮੈਨੂੰ ਇਹ ਗੱਲ ਆਖੀ ਕਿ ਅਸੀਂ ਲੋਕ ਦਸਾਂ ਗੁਰੂਆਂ ਦੇ ਬ੍ਰਿਤਾਂਤ ਤੋਂ ਵਾਕਫ ਹੋਣ ਦੀ ਬਹੁਤ ਇੱਛਾ ਰਖਦੇ ਹਾਂ, ਪਰ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਜੋ ਬਹੁਤ ਵਿਸਥਾਰ ਵਾਲੇ ਹਨ, ਸੋ ਸਾਨੂੰ ਕੁਝ ਲਾਭ ਨਹੀਂ ਦੇ ਸਕਦੇ, ਕਿਉਂ ਜੋ ਇਕ ਤਾਂ ਉਹ ਛੰਦਾਬੰਦੀ ਵਿਚ ਹੈ, ਜਿਸ ਕਰਕੇ ਅਸੀਂ ਓਹਨਾਂ ਨੂੰ ਸਾਫ ਪੜ੍ਹ ਨਹੀਂ ਸਕਦੇ......ਸੋ ਏਹ ਕਠਨਤਾਈਆਂ ਤਦ ਦੂਰ ਹੁੰਦੀਆਂ ਹਨ ਜੇ ਤੁਸੀ ਸੁਖਾਲਾ ਪੰਜਾਬੀ ਬੋਲੀ ਵਿਚ ਸਭ ਹਾਲ ਲਿਖ ਦਿਓ।"[੧੦] ਗਿਆਨੀ ਗਿਆਨ ਸਿੰਘ ਤੋਂ ਪਹਿਲਾਂ ਕਿਸੇ ਵੀ ਲੇਖਕ ਨੇ ਸੰਪੂਰਨ ਸਿੱਖ ਇਤਿਹਾਸ ਨਹੀਂ ਲਿਖਿਆ ਸੀ ਅਤੇ ਨਾ ਹੀ ਵਾਰਤਕ ਵਿਚ ਲਿਖਿਆ ਸੀ। ਤਵਾਰੀਖ ਗੁਰੂ ਖਾਲਸਾ ਗਿਆਨੀ ਜੀ ਦੀ ਅਜਿਹੀ ਕਿਰਤ ਹੈ, ਜਿਸ ਵਿਚ ਉਨ੍ਹਾਂ ਨੇ ਸਿੱਖ ਇਤਿਹਾਸ ਨੂੰ ਵਾਰਤਕ ਵਿਚ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਗੁਰਮੁਖੀ ਵਿਚ ਲਿਖਣ ਦਾ ਉੱਦਮ ਕੀਤਾ।

ਭਾਰਤੀ ਲੋਕਾਂ ਦੇ ਇਤਿਹਾਸ ਸੰਬੰਧੀ ਅਵੇਸਲੇਪਨ ਦਾ ਵਰਣਨ ਗਿਆਨੀ ਜੀ ਗ੍ਰੰਥ ਦੀ ਭੂਮਿਕਾ ਵਿਚ ਦਿੰਦੇ ਹਨ, "ਤਵਾਰੀਖ ਦਾ ਸੰਬੰਧ ਸੰਸਾਰ ਨਾਲ, ਬੰਸਾਵਲੀ ਦਾ ਸੰਬੰਧ ਖ਼ਾਨਦਾਨ ਨਾਲ ਹੁੰਦਾ ਹੈ, ਸੋ ਏਨ੍ਹਾਂ ਨੇ (ਆਰੀਆ ਲੋਕਾਂ ਨੇ) ਦੋਹਾਂ ਦੀ ਪਰਵਾਹ ਨਹੀਂ ਰੱਖੀ, ਕਿਉਂਕਿ ਏਸ ਸੰਸਾਰ ਨੂੰ ਤੇ ਸੰਸਾਰੀਆਂ ਨੂੰ ਬਿਨਾਸੀ ਤੁੱਛ ਸਮਝ ਕੇ ਜਿੱਥੇ ਹਮੇਸ਼ ਰਹਿਣਾ ਹੈ ਓਸ ਪਰਲੋਕ ਦੇ ਅਬਿਨਾਸੀ ਸੁਖ ਦੀ ਇੱਛਾ ਰੱਖ ਕੇ ਓਥੇ ਪਹੁੰਚਣ ਦੇ ਉੱਦਮ ਕਰਨ ਵਿਚ ਲੱਗੇ ਰਹੇ।"[੧੧] ਅਜਿਹੀ ਭਾਵਨਾ ਕਾਰਨ ਹੀ ਇਤਿਹਾਸ ਦੇ ਬਹੁਤ ਸਾਰੇ ਖੂਬਸੂਰਤ ਪਲ ਅਤੇ ਘੜੀਆਂ ਸਾਡੇ ਤਕ ਅੱਪੜ ਨਾ

ਸਕੀਆਂ। ਬਹੁਤ ਕੁਝ ਮਹਾਨ ਜੋ ਬੀਤੇ ਵਿਚ ਵਾਪਰਿਆ ਅਤੇ ਜੋ ਅੱਜ ਸਾਡਾ ਗੌਰਵ ਬਣਦਾ ਉਹ ਸਾਨੂੰ ਪ੍ਰਾਪਤ ਨਹੀਂ ਹੈ। ਅਧਿਆਤਮ ਦੀਆਂ ਮਹਾਨ ਕਿਰਤਾਂ ਸਾਡੇ ਪਾਸ ਪ੍ਰਾਪਤ ਹਨ ਪਰ ਇਤਿਹਾਸ ਪੱਖੋਂ ਬਹੁਤ ਖਾਲੀਪਣ ਹੈ। ਇਸ ਤੋਂ ਇਲਾਵਾ 'ਅਲਹਿੰਦ' ਦਾ ਕਰਤਾ ਦੱਸਦਾ ਹੈ ਕਿ "ਭਾਰਤੀ ਲਿਖਾਰੀ ਬਹੁਤ ਲਾਪਰਵਾਹ ਹਨ। ਉਹ ਪੁਸਤਕ ਨੂੰ ਮੂਲ ਹੱਥ-ਲਿਖਤ ਨਾਲ ਮਿਲਾ ਕੇ ਸ਼ੁੱਧ ਕਰਨ ਦਾ ਕਸ਼ਟ ਨਹੀਂ ਕਰਦੇ। ਫਲਸਰੂਪ ਗ੍ਰੰਥਕਾਰ ਦੀ ਮਿਹਨਤ ਦੇ ਉੱਘੇ ਫਲ ਉਨ੍ਹਾਂ ਦੀ ਲਾਪਰਵਾਹੀ ਦੇ ਕਾਰਨ ਨਸ਼ਟ ਹੋ ਰਹੇ ਹਨ। ਉਨ੍ਹਾਂ ਦੀ ਪੁਸਤਕ ਇਕ ਦੋ ਪ੍ਰਤੀਆਂ ਵਿਚ ਹੀ ਦੋਸ਼ਾਂ ਨਾਲ ਇਸ ਤਰ੍ਹਾਂ ਭਰ ਜਾਂਦੀ ਹੈ ਕਿ ਅਖੀਰਲੀ ਪ੍ਰਤੀ ਇਕ ਬਿਲਕੁਲ ਨਵੀਂ ਪੁਸਤਕ ਜਾਪਣ ਲੱਗ ਪੈਂਦੀ ਹੈ।"[੧੨] ਦੂਜੇ ਪਾਸੇ ਬਗੈਰ ਕਿਸੇ ਸ਼ੱਕ ਤੋਂ ਇਹ ਕਿਹਾ ਜਾ ਸਕਦਾ ਹੈ ਕਿ 'ਇਤਿਹਾਸਿਕ-ਸੂਝ' ਅਤੇ 'ਤਿਥਾਵਲੀ ਦੀ ਇਕਸਾਰਤਾ ਤੇ ਸਰਬ ਵਿਆਪਕਤਾ' ਸਾਮੀ-ਲੋਕਾਂ (ਯਹੂਦੀਆਂ, ਈਸਾਈਆਂ ਅਤੇ ਮੁਸਲਮਾਨਾਂ) ਦੀ ਦੇਣ ਹੈ। ਇਸ ਦੇ ਨਾਲ ਨਾਲ ਇਤਿਹਾਸਿਕ ਤੇ ਰਾਜਨੀਤਿਕ ਖੇਤਰ ਵਿਚ ਯੂਨਾਨ ਦੇ ਵਾਸੀਆਂ ਦਾ ਵੀ ਇਕ ਸਿਲਸਿਲੇ-ਬੱਧ ਗਿਆਨ ਉਤਪਨ ਕਰਨ ਵਿਚ ਭਾਰੀ ਹਿੱਸਾ ਹੈ।[੧੩] ਇਨ੍ਹਾਂ ਲੋਕਾਂ ਨੇ ਤਵਾਰੀਖਾਂ ਨੂੰ ਸਾਂਭਣ ਲਈ ਬਹੁਤ ਉੱਦਮ ਕੀਤੇ ਹਨ, ਜਿਸ ਕਾਰਨ ਉਨ੍ਹਾਂ ਪਾਸ ਇਤਿਹਾਸ ਦਾ ਮਹਾਨ ਖ਼ਜ਼ਾਨਾ ਮੌਜੂਦ ਹੈ। ਮੁਸਲਮਾਨਾਂ ਅਤੇ ਅੰਗਰੇਜ਼ਾਂ ਦੀਆਂ ਲਿਖੀਆਂ ਤਵਾਰੀਖਾਂ ਨੂੰ ਵੇਖ ਕੇ ਗਿਆਨੀ ਜੀ ਨੇ ਇਹ ਨਿਸਚਾ ਕਰ ਲਿਆ ਕਿ ਸਿੱਖਾਂ ਦੀ ਵੀ ਮੁਕੰਮਲ ਤਾਰੀਖ ਹੋਣੀ ਚਾਹੀਦੀ ਹੈ। ਇਸ ਉਦੇਸ਼ ਅਤੇ ਭਾਵਨਾ ਨਾਲ ਹੀ ਗਿਆਨੀ ਜੀ ਨੇ ਸਿੱਖ ਤਵਾਰੀਖ ਲਿਖਣ ਦਾ ਕਾਰਜ ਅਰੰਭ ਕੀਤਾ। ਸਿੱਖ ਇਤਿਹਾਸ ਵਿਚ ਆਪ ਪਹਿਲੇ ਵਿਅਕਤੀ ਸਨ, ਜਿਨ੍ਹਾਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਅੰਗਰੇਜ਼ੀ ਰਾਜ ਦੇ ਆਗਮਨ ਤਕ ਮੁਕੰਮਲ ਸਿੱਖ ਇਤਿਹਾਸ ਉਰਦੂ ਤੇ ਪੰਜਾਬੀ ਵਿਚ ਲਿਖਿਆ।

ਗਿਆਨੀ ਜੀ ਨੇ ਸਿੱਖ ਇਤਿਹਾਸ ਨੂੰ ਹੇਠ ਲਿਖੇ ਪੰਜ ਭਾਗਾਂ ਵਿਚ ਵੰਡ ਕੇ ਮੁਕੰਮਲ ਕੀਤਾ :-

**੧. ਤਵਾਰੀਖ ਗੁਰੂ ਖਾਲਸਾ :** ਦਸ ਗੁਰੂ ਸਾਹਿਬਾਨ ਦਾ ਬਿਰਤਾਂਤ

**੨. ਤਵਾਰੀਖ ਸ਼ਮਸ਼ੇਰ ਖਾਲਸਾ :** ਬੰਦਾ ਸਿੰਘ ਬਹਾਦਰ, ਸਿੱਖ-ਮੁਗ਼ਲ ਅਤੇ ਸਿੱਖ ਅਫਗਾਨ ਸੰਘਰਸ਼

**੩. ਤਵਾਰੀਖ ਰਾਜ ਖਾਲਸਾ :** ਸਿੱਖ ਮਿਸਲਾਂ, ਫੂਲਕੀਆਂ ਰਿਆਸਤਾਂ, ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਉਤਰਾਧਿਕਾਰੀਆਂ ਦਾ ਬਿਰਤਾਂਤ

**੪. ਤਵਾਰੀਖ ਸਰਦਾਰ ਖਾਲਸਾ :** ਸਮੂਹ ਸਿੱਖ ਸਰਦਾਰ ਘਰਾਣਿਆਂ ਦਾ ਬਿਰਤਾਂਤ

**੫. ਤਵਾਰੀਖ ਪੰਥ ਖਾਲਸਾ :** ਸਿੱਖ ਸੰਪਰਦਾਵਾਂ ਅਤੇ ਸਿੱਖ ਗੁਰਦੁਆਰਾ ਸਾਹਿਬਾਨ ਦਾ ਹਾਲ

ਇਨ੍ਹਾਂ ਪੰਜ ਭਾਗਾਂ ਵਿੱਚੋਂ ਕੇਵਲ ਪਹਿਲੇ ਤਿੰਨ ਹੀ ਛਪ ਸਕੇ ਅਤੇ ਇਹ ਤਿੰਨੇ ਹੀ ਅੱਜ ਪ੍ਰਾਪਤ ਹਨ।

**ਇਤਿਹਾਸਕਾਰੀ ਦੇ ਲੱਛਣ**

ਗਿਆਨੀ ਗਿਆਨ ਸਿੰਘ ਦੁਆਰਾ ਇਤਿਹਾਸ ਦੇ ਖੇਤਰ ਵਿਚ ਕੀਤੇ ਗਏ ਕਾਰਜ ਬਹੁਤ ਅਹਿਮ ਹਨ। 'ਤਵਾਰੀਖ ਗੁਰੂ ਖਾਲਸਾ' ਉਨ੍ਹਾਂ ਦੀ ਮਹੱਤਵਪੂਰਨ ਰਚਨਾ ਹੈ। ਮੱਧਕਾਲ ਦੇ ਸਮੇਂ ਦੌਰਾਨ ਲਿਖੀਆਂ ਗਈਆਂ ਲਿਖਤਾਂ ਦਾ ਮੁੱਖ ਪ੍ਰਯੋਜਨ ਗੁਰੂ ਸਾਹਿਬਾਨ ਦੀ ਮਹਿਮਾ ਜਾਂ ਵਾਪਰੀਆਂ ਘਟਨਾਵਾਂ ਦਾ ਹਾਲ ਬਿਆਨ ਕਰਦੇ ਹੋਏ, ਉਨ੍ਹਾਂ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨਾ ਹੁੰਦਾ ਸੀ। ਇਸ ਤਰ੍ਹਾਂ ਕਰਦੇ ਹੋਏ ਉਹ ਲਿਖਤਾਂ ਰਾਹੀਂ ਸਿੱਖ ਸਿਧਾਂਤਾਂ, ਮਰਯਾਦਾ, ਇਤਿਹਾਸ ਘਟਨਾਵਾਂ ਨੂੰ ਦ੍ਰਿੜ੍ਹ ਕਰਵਾਉਂਦੇ ਸਨ। ਇਸ ਕਾਰਜ ਦਾ ਸਰੋਤ ਜ਼ਿਆਦਾਤਰ ਮੌਖਿਕ ਕਥਾਵਾਂ ਅਤੇ ਸਾਖੀਆਂ ਆਦਿ ਹੁੰਦੀਆਂ, ਜਿਨ੍ਹਾਂ ਵਿਚ ਲੋਕਾਂ ਦੇ ਜਜ਼ਬੇ, ਭਾਵਨਾਵਾਂ ਅਤੇ ਵਿਸ਼ਵਾਸ ਆਦਿ ਸ਼ਾਮਿਲ ਹੁੰਦਾ ਸੀ। ਇਸ ਤਰ੍ਹਾਂ ਮੱਧਕਾਲੀ ਸਰੋਤ ਭਾਵੇਂ ਇਤਿਹਾਸਿਕ ਪੱਖ ਤੋਂ ਬਹੁਤ ਅਹਿਮ ਅਤੇ ਕੀਮਤੀ ਹਨ ਪਰ ਉਨ੍ਹਾਂ ਦਾ ਮੁੱਖ ਉਦੇਸ਼ ਇਤਿਹਾਸਿਕ ਘਟਨਾਵਾਂ ਦੀ ਪੁਣ-ਛਾਣ ਕਰਨਾ ਨਹੀਂ ਸੀ। ਇਸ ਸੰਬੰਧੀ ਮੁੱਢਲਾ ਮਹੱਤਵਪੂਰਨ ਕਾਰਜ ਗਿਆਨੀ ਗਿਆਨ ਸਿੰਘ ਨੇ ਕੀਤਾ। 'ਤਵਾਰੀਖ ਗੁਰੂ ਖਾਲਸਾ' ਇਸ ਦੀ ਮਹੱਤਵਪੂਰਨ ਉਦਾਹਰਨ ਹੈ, ਜਿਸ ਵਿਚ ਉਨ੍ਹਾਂ ਨੇ ਇਤਿਹਾਸਿਕ ਦ੍ਰਿਸ਼ਟੀਕੋਣ ਅਪਣਾਉਂਦਿਆਂ ਅਤੇ ਇਤਿਹਾਸ ਕੇਂਦਰਿਤ ਰਹਿੰਦਿਆਂ ਕਾਰਜ ਕੀਤਾ। ਉਨ੍ਹਾਂ ਦਾ ਉਦੇਸ਼ ਇਹੀ ਰਿਹਾ ਕਿ ਉਹ ਇਤਿਹਾਸ ਨੂੰ ਤਰਤੀਬ-ਵਾਰ ਅਤੇ ਛਾਣ-ਬੀਣ ਕੇ ਪੇਸ਼ ਕਰ ਸਕਣ। ਇਸ ਤਰ੍ਹਾਂ ਉਹ ਆਧੁਨਿਕ ਇਤਿਹਾਸ ਲਿਖਣ ਢੰਗ ਨੂੰ ਅਪਣਾਉਂਦੇ ਹਨ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, "ਪੰਜਾਬ ਵਿਚ ਚੱਲ ਰਹੀ ਸਾਹਿਤਕ ਧਾਰਾ ਵਿਚ ਪਹਿਲੇ ਪਹਿਲ ਵਧੇਰੇ ਬ੍ਰਿਜ ਭਾਸ਼ਾ ਜਾਂ ਹਿੰਦੀ ਵਿਚ ਰਚਨਾ ਰਚਣ ਦਾ ਹੀ ਰਿਵਾਜ ਸੀ। ਇਸੇ ਪ੍ਰਭਾਵ ਹੇਠਾਂ ਗਿਆਨੀ ਜੀ ਨੇ ਵੀ ਪਹਿਲਾਂ ਸਿੱਖ ਪੰਥ ਦਾ ਇਤਿਹਾਸ (ਪੰਥ ਪ੍ਰਕਾਸ਼) ਹਿੰਦੀ ਜਾਂ ਬ੍ਰਿਜ ਵਿਚ ਛੰਦ-ਬੱਧ ਕਰਕੇ ਲਿਖਿਆ, ਪਰੰਤੂ ਜਦੋਂ ਜਾਗ੍ਰਿਤੀ ਲਹਿਰ ਨੇ ੧੯ਵੀਂ ਸਦੀ ਦੇ ਅੰਤ ਵਿਚ ਲੋਕਾਂ ਅੰਦਰ ਆਪਣੀਆਂ ਬੋਲੀਆਂ ਲਈ ਹਿੱਤ ਜਗਾਇਆ ਤਾਂ ਉਨ੍ਹਾਂ ਸਭ ਤੋਂ ਵੱਧ ਜੋ ਮਾਅਰਕੇ ਦਾ ਕੰਮ ਕੀਤਾ, ਉਹ ਇਹ ਸੀ ਕਿ ਪੰਜਾਬ ਦੇ ਤਿੰਨ ਚਾਰ ਸਦੀਆਂ ਦੇ ਇਤਿਹਾਸ ਨੂੰ ਸੋਹਣੀ ਪੰਜਾਬੀ ਵਾਰਤਕ ਵਿਚ ਲਿਖ ਕੇ ਇਕ ਨਵੀਂ ਪ੍ਰਥਾ ਦਾ ਮੁੱਢ ਰੱਖਿਆ।"[੧੪]

'ਤਵਾਰੀਖ ਗੁਰੂ ਖਾਲਸਾ' ਵਿਚ ਗਿਆਨੀ ਜੀ ਇਤਿਹਾਸ ਲਿਖਣ ਲਈ ਵਿਗਿਆਨਿਕ ਸ਼ੈਲੀ ਨੂੰ ਅਪਣਾਇਆ ਹੈ ਪਰ ਫਿਰ ਵੀ ਉਹ ਕਰਾਮਾਤੀ ਅਤੇ ਮੌਖਿਕ ਸਾਖੀਆਂ ਨੂੰ ਇਤਿਹਾਸ ਵਿਚ ਬਰਾਬਰ ਥਾਂ ਦਿੰਦੇ ਹਨ। ਗਿਆਨੀ ਜੀ ਮੱਧਕਾਲ ਅਤੇ ਆਧੁਨਿਕਤਾ ਵਿਚ ਕੜੀ ਦਾ ਕੰਮ ਕਰਦੇ ਹਨ। ਉਨ੍ਹਾਂ ਦੀ ਦ੍ਰਿਸ਼ਟੀ ਧਾਰਮਿਕ ਹੈ,

ਜਿਸ ਅਨੁਸਾਰ ਉਹ ਹਰ ਘਟਨਾ ਨੂੰ ਸਾਖੀ ਸਾਹਿਤ ਦੀ ਰੰਗਤ ਦਿੰਦੇ ਹੋਏ ਬਿਆਨ ਕਰਦੇ ਹਨ। ਗੁਰੂ ਸਾਹਿਬ ਨਾਲ ਜੁੜੀ ਹਰ ਗੱਲ, ਸਾਖੀ ਜਾਂ ਘਟਨਾ ਉਨ੍ਹਾਂ ਲਈ ਤਵਾਰੀਖ ਦਾ ਹਿੱਸਾ ਹੈ। ਇਸ ਦੇ ਨਾਲ ਹੀ ਉਹ ਆਧੁਨਿਕ ਇਤਿਹਾਸਕਾਰੀ ਦੀ ਵਿਧੀ ਅਨੁਸਾਰ ਜਿੱਥੇ ਹਵਾਲਿਆਂ ਨੂੰ ਆਪਣੀ ਕਿਰਤ ਦਾ ਆਧਾਰ ਬਣਾਉਂਦੇ ਹਨ, ਉੱਥੇ ਹੀ ਹਰ ਘਟਨਾ ਦਾ ਸਮਾਂ, ਸਥਾਨ, ਸੰਬੰਧਿਤ ਵਿਅਕਤੀਆਂ ਅਤੇ ਹੋਰ ਵੇਰਵੇ ਦੇਣਾ ਉਨ੍ਹਾਂ ਦੀ ਇਤਿਹਾਸਕਾਰੀ ਦਾ ਮਹੱਤਵਪੂਰਨ ਲੱਛਣ ਹੈ। ਉਦਾਹਰਣ ਵਜੋਂ 'ਪ੍ਰਸੰਗ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ' ਵਿਚ ਉਹ ਲਿਖਦੇ ਹਨ, "ਸੰ: ੧੪੭੧ ਬਿ: ਨੂੰ ਭੱਟੀਆਂ ਦੀ ਪਿੰਡੀ ਵਾਲੇ ਭੱਟੀ ਰਾਜਪੂਤ ਭੋਏ ਨੇ ਮੁਸਲਮਾਨ ਹੋ ਕੇ ਰਾਇ ਦੀ ਪਦਵੀ ਤੇ ਦਸ ਪਿੰਡ ਪ੍ਰਗਣੇ ਸ਼ਕਰ ਪੁਰ ਜਾਗੀਰ ਪਾਈ। ਸੰਨ ੧੪੯੬ ਬਿਕ੍ਰਮੀ ਨੂੰ ਆਪਣੇ ਨਾਮ ਪਰ ਤਲਵੰਡੀ ਪਿੰਡ ਅਪਣੀ ਜਾਗੀਰ ਵਿਚ ਵਸਾ ਕੇ ਓਥੇ ਘਰ ਬਨਾ ਲਏ, ਗੋਡੇ ਪਿੰਡ ਦੇ ਰਹਿਣ ਵਾਲੇ ਰਾਮ ਨਰੈਣ ਦੇ ਬੇਟੇ ਸ਼ਿਵਰਾਮ ਬੇਦੀ ਨੂੰ ਜੋ ਓਸਦੀ ਜਾਗੀਰ ਦਾ ਕਿਰਦਾਰ ਸੀ ਅਪਣੇ ਪਾਸ ਤਲਵੰਡੀ ਵਿੱਚ ਵਸਾ ਲੀਤਾ। ਸੰ: ੧੪੯੭ ਬਿਕ੍ਰਮੀ ਨੂੰ ਮਾਈ ਬਨਾਰਸੀ ਵਿੱਚੋਂ ਸ਼ਿਵਰਾਮ ਦੇ ਘਰ ਕਲਯਾਨ ਚੰਦ ਤੇ ੧੫੦੧ ਬਿ: ਨੂੰ ਲਾਲ ਚੰਦ ਪੈਦਾ ਹੋਏ ਜੋ ਕਾਲੂ ਲਾਲੂ ਮਸ਼ਹੂਰ ਹੋਏ ਹਨ।"[੧੫]

**ਸਰੋਤ ਸਾਹਿਤ**

ਗੁਰਬਾਣੀ ਅਤੇ ਸਿੱਖੀ ਦੀ ਜਾਗ ਗਿਆਨੀ ਗਿਆਨ ਸਿੰਘ ਨੂੰ ਬਚਪਨ ਵਿਚ ਹੀ ਲੱਗ ਗਈ ਸੀ। ਉਹ ਸਿੱਖ ਇਤਿਹਾਸ ਸੰਬੰਧੀ ਬਹੁਤ ਕੁਝ ਆਪਣੇ ਪੁਰਖਿਆਂ ਤੋਂ ਸੁਣ ਚੁਕੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਦੇ ਕੁਝ ਬਜ਼ੁਰਗਾਂ ਨੂੰ ਮਿਲ ਕੇ ਵਾਕਫੀਅਤ ਹਾਸਿਲ ਕੀਤੀ। ਮਿਸਲ ਕਾਲ ਦੀਆਂ ਬਾਤਾਂ ਤਾਂ ਆਮ ਉਸ ਸਮੇਂ ਤਕ ਹੁੰਦੀਆਂ ਸਨ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਲ ਉਨ੍ਹਾਂ ਅੱਖੀਂ ਵੇਖਿਆ ਸੀ ਅਤੇ ਉਸ ਤੋਂ ਬਾਅਦ ਦੇ ਹਾਲ ਦੇ ਗਵਾਹ ਵੀ ਉਹ ਆਪ ਸਨ। ਉਨ੍ਹਾਂ ਨੇ ਆਪਣੇ ਜੀਵਨ ਦਾ ਜ਼ਿਆਦਾਤਰ ਸਮਾਂ ਯਾਤਰਾਵਾਂ ਵਿਚ ਬਤੀਤ ਕੀਤਾ, ਜਿਨ੍ਹਾਂ ਦੌਰਾਨ ਜਿੱਥੇ ਜਿੱਥੇ ਵੱਖ-ਵੱਖ ਸਥਾਨਾਂ ਤੋਂ ਵਾਕਫੀਅਤ ਹਾਸਿਲ ਕੀਤੀ, ਵੱਖ-ਵੱਖ ਲੋਕਾਂ ਨੂੰ ਮਿਲੇ ਅਤੇ ਜੋ ਵੀ ਸਰੋਤ ਹਾਸਿਲ ਹੁੰਦਾ ਉਸ ਨੂੰ ਵੀ ਘੋਖਦੇ ਰਹੇ। ਇਸ ਤਰ੍ਹਾਂ ਸਿੱਖ ਇਤਿਹਾਸ ਸੰਬੰਧੀ ਸਮੱਗਰੀ ਇਕੱਤਰ ਕਰਦੇ ਰਹੇ। ਗਿਆਨੀ ਜੀ ਨੇ ਇਤਿਹਾਸ ਨੂੰ ਲਿਖਣ ਲਈ ਜਿੱਥੇ ਵਿਹਾਰਕ ਯਤਨ ਕੀਤੇ, ਉੱਥੇ ਨਾਲ ਹੀ ਉਨ੍ਹਾਂ ਨੇ ਪਹਿਲਾਂ ਤੋਂ ਲਿਖੇ ਇਤਿਹਾਸਕ ਗ੍ਰੰਥਾਂ[੧੬] ਦਾ ਅਧਿਐਨ ਵੀ ਕੀਤਾ। "ਗਿਆਨੀ ਗਿਆਨ ਸਿੰਘ ਜੀ ਨੇ ਇਤਿਹਾਸ ਲਿਖਣ ਲੱਗਿਆਂ ਕਈ ਪ੍ਰਕਾਰ ਦੇ ਇਤਿਹਾਸਿਕ ਸੋਮਿਆਂ ਦੀ ਵਰਤੋਂ ਕੀਤੀ। ਆਪ 'ਨਾਨਕ ਪ੍ਰਕਾਸ਼' ਤੇ 'ਸੂਰਜ ਪ੍ਰਕਾਸ਼' ਦੀ ਕਥਾ ਕਰਦੇ ਰਹੇ ਸਨ। ਇਸ ਤਰ੍ਹਾਂ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਹੋਰ ਵੀ ਪੋਥੀਆਂ ਦਾ ਅਧਿਐਨ ਕੀਤਾ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਸੁਖੈਨ ਪੰਜਾਬੀ ਵਿਚ ਉਲਥਾ ਕੀਤਾ। ਸਿੱਖਾਂ

ਪ੍ਰਤੀ ਲਿਖੀਆਂ ਬਹੁਤ ਸਾਰੀਆਂ ਪੁਸਤਕਾਂ ਆਪ ਨੇ ਵਾਚੀਆਂ। ਇਨ੍ਹਾਂ ਪੁਸਤਕਾਂ ਦਾ ਹਵਾਲਾ ਆਪ ਨੇ 'ਤਵਾਰੀਖ ਗੁਰੂ ਖਾਲਸਾ' ਦੇ ਅਰੰਭ ਵਿਚ ਦੇ ਦਿੱਤਾ ਹੈ। ਇਸ ਸੂਚੀ ਵਿਚ ਫ਼ਾਰਸੀ ਤੇ ਅੰਗਰੇਜ਼ੀ ਵਿਚ ਲਿਖੀਆਂ ਤਵਾਰੀਖ ਦੀਆਂ ਕਿਤਾਬਾਂ ਵੀ ਹਨ। ਇਹ ਹਵਾਲੇ ਵਿਚ ਵਿਚ ਵੀ ਮਿਲਦੇ ਹਨ।"[੧੭]

**ਇਤਿਹਾਸ/ਘਟਨਾ ਪੇਸ਼ ਕਰਨ ਦਾ ਢੰਗ**

'ਤਵਾਰੀਖ ਗੁਰੂ ਖਾਲਸਾ' ਵਿਚ ਗਿਆਨੀ ਜੀ ਨੇ ਜ਼ਿਆਦਾ ਵਰਣਨਾਤਮਿਕ ਸ਼ੈਲੀ ਨੂੰ ਵਰਤਿਆ ਹੈ। ਗਿਆਨੀ ਜੀ ਤਵਾਰੀਖੀ ਢੰਗ ਅਨੁਸਾਰ ਸਿਲਸਿਲੇਵਾਰ ਘਟਨਾਵਾਂ ਨੂੰ ਬਿਆਨ ਕਰਦੇ ਹਨ। ਵਰਣਨ ਕਰਦੇ ਸਮੇਂ ਜਦੋਂ ਦੋ ਪਾਤਰਾਂ ਦਾ ਮੇਲ ਹੁੰਦਾ ਹੈ ਤਾਂ ਉਨ੍ਹਾਂ ਵਿਚ ਆਪਸੀ ਸੰਵਾਦ ਹੁੰਦਾ ਹੈ। ਇਸ ਤਰ੍ਹਾਂ ਵਾਰਤਾਲਾਪ ਦੀ ਵਰਤੋਂ ਨਾਲ ਘਟਨਾ ਨੂੰ ਅੱਗੇ ਤੋਰਦੇ ਹਨ। ਗਿਆਨੀ ਜੀ ਨੇ ਬਹੁਤ ਹੀ ਸਟੀਕ ਵਾਰਤਾਲਾਪ ਸਿਰਜੇ ਹਨ। ਗੁਰੂ ਸਾਹਿਬ ਜੀ ਜਦੋਂ ਜਵਾਬ ਦਿੰਦੇ ਹਨ ਤਾਂ ਉਨ੍ਹਾਂ ਦਾ ਜ਼ਿਆਦਾਤਰ ਜਵਾਬ ਗੁਰਬਾਣੀ ਦੁਆਰਾ ਦਿੱਤਾ ਗਿਆ ਹੈ। ਇਸ ਤਰ੍ਹਾਂ ਗੁਰਬਾਣੀ ਦੇ ਸ਼ਬਦ ਦੇ ਨਾਲ ਪ੍ਰਸੰਗ ਸਿਖਰ 'ਤੇ ਅੱਪੜਦਾ ਅਤੇ ਸਮਾਪਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਦਾਸੀਆਂ ਦੀ ਤਿਆਰੀ ਵਾਲੇ ਪ੍ਰਸੰਗ ਵਿਚ ਦੇਖੋ, "...ਤਦੋਂ ਨੂੰ ਬਾਬੇ ਦੀ ਸੱਸ ਚੰਦੋ ਰਾਣੀ ਆਇ ਪਹੁੰਚੀ, ਫੇਰ ਤਾਂ ਸੱਸ ਸੌਹਰੇ ਦੋਹਾਂ ਨੇ ਬਾਬੇ ਨੂੰ ਰੋਕਣ ਦਾ ਬਹੁਤ ਜ਼ੋਰ ਪਾਇਆ, ਚੰਦੋ ਨੇ ਆਖਿਆ ਸੁਣ ਵੇ ਨਾਨਕ ! ਜੇ ਤੂੰ ਫਕੀਰ ਹੋਣਾ ਸੀ ਤਾਂ ਵਿਆਹ ਕਿਉਂ ਕਰਾਇਆ, ਟੱਬਰ ਕਿਉਂ ਵਧਾਇਆ ? ਤਾਂ ਬਾਬੇ ਸ਼ਬਦ ਬੋਲਿਆ :

*ਮਾਰੂ ਮਹਲਾ ੧*
*ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥*
*ਤਿਨਿ ਕਰਤੈ ਲੇਖੁ ਲਿਖਾਇਆ ॥*
*ਲਿਖੁ ਦਾਤਿ ਜੋਤਿ ਵਡਿਆਈ ॥*
*ਮਿਲਿ ਮਾਇਆ ਸੁਰਤਿ ਗਵਾਈ ॥੧ ॥*
......................................."[੧੮]

ਕੁਝ ਪ੍ਰਸੰਗਾਂ ਵਿਚ ਗਿਆਨੀ ਜੀ ਨੇ ਸਰੋਤਾਂ ਵਿਚ ਮਿਲਦੀ ਕੱਚੀ ਬਾਣੀ ਵੀ ਲਿਖੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੈ। ਉਨ੍ਹਾਂ ਦਾ ਸਰੋਤ ਜਨਮ ਸਾਖੀਆਂ ਜਾਂ ਹੋਰ ਸਰੋਤ ਹਨ। ਇਸ ਤਰ੍ਹਾਂ ਵਾਰਤਕ ਵਿਚ ਲਿਖੀ ਤਵਾਰੀਖ ਵਿਚ ਕਈ ਥਾਵਾਂ ਤੇ ਕਾਵਿ ਵਿਧਾ ਵੀ ਪ੍ਰਾਪਤ ਹੁੰਦੀ ਹੈ।

**ਤੱਥਾਂ ਦੀ ਭਾਲ**

ਗਿਆਨੀ ਜੀ ਕਿਸੇ ਘਟਨਾ ਬਾਰੇ ਮਿਲਦੇ ਤੱਥਾਂ ਦੀ ਭਾਲ ਕਰਦੇ ਹਨ ਅਤੇ ਘਟਨਾ ਦੀ ਹਰ ਤਹਿ ਤਕ ਜਾਣ ਦਾ ਪੂਰਾ ਯਤਨ ਕਰਦੇ ਹਨ। ਇਸ ਲਈ ਉਹ ਸਭ

ਤੋਂ ਪਹਿਲਾਂ ਇਤਿਹਾਸਿਕ ਸਰੋਤਾਂ ਨੂੰ ਆਧਾਰ ਬਣਾ ਕੇ ਘਟਨਾ ਪੇਸ਼ ਕਰਦੇ ਅਤੇ ਉਨ੍ਹਾਂ ਦਾ ਹਵਾਲਾ ਦਿੰਦੇ ਹਨ। ਮੌਖਿਕ ਰਵਾਇਤਾਂ ਤੋਂ ਹਾਸਿਲ ਜਾਣਕਾਰੀ ਅਤੇ ਖੁਦ ਆਪਣੀ ਪਹੁੰਚ ਬਣਾ ਕੇ ਜਾਣਨ ਦੀ ਕੋਸ਼ਿਸ਼ ਕੀਤੀ। ਸਰੋਤ ਗ੍ਰੰਥਾਂ ਵਿੱਚੋਂ ਮਿਲਦੇ ਹਵਾਲਿਆਂ ਦੀ ਵੀ ਉਹ ਪੜਤਾਲ ਕਰਦੇ ਹਨ। ਢਾਕੇ ਪ੍ਰਵੇਸ਼ ਦੀ ਘਟਨਾ ਦਾ ਵਰਣਨ ਕਰਦੇ ਹੋਏ ਗਿਆਨੀ ਜੀ ਲਿਖਦੇ ਹਨ, "ਜਨਮ ਸਾਖੀ ਵਿਚ ਲਿਖਿਆ ਹੈ ਕਿ ਮਰਦਾਨੇ ਨੂੰ ਇਕ ਤੀਵੀਂ ਨੇ ਜਾਦੂ ਦੇ ਜੋਰ ਮੇਢਾ ਬਣਾ ਲਿਆ ਸੀ ਤੇ ਗੋਰਖ ਦੀ ਕਥਾ ਵਿਚ ਓਸਦੇ ਚੇਲਟ ਬੈਲ ਬਣਾਏ ਲਿਖੇ ਹਨ, ਬਹੁਤ ਅਜਾਣ ਲੋਕ ਆਖਦੇ ਹਨ ਮੱਖੀ ਬਣਾ ਕੇ ਬੈਠਾ ਛੱਡਦੀਆਂ ਸਨ। ਓਸ ਦੇਸ ਜਾਦੂ ਦੇ ਮੰਤ੍ਰਾਂ ਜੰਤ੍ਰਾਂ ਦੀ ਮਹਿਮਾ ਸੁਣ ਕੇ ਸੰਨ ੧੯੩੨ ਬਿ: ਨੂੰ ਮੈਂ ਆਪ ਖਾਸ ਕਾਮਰੂਪ ਦੇਸ ਗਿਆ, ਬਹੁਤ ਪੁਛਿਆ ਢੂੰਢ ਕੀਤੀ ਪਰ ਜਾਦੂਗਰ ਕੋਈ ਵੀ ਨਾ ਮਿਲਿਆ, ਬਹੁਤਿਆਂ ਨੇ ਪੰਜਾਬ ਨੂੰ ਜਾਦੂ ਦਾ ਘਰ ਦੱਸਿਆ ਕਿ ਓਧਰ ਦੇ ਲੋਕ ਸਾਡੀਆਂ ਇਸਤ੍ਰੀਆਂ ਨੂੰ ਮੋਹ ਲੈਂਦੇ ਹਨ..."[੧੯] ਇਸ ਤਰ੍ਹਾਂ ਗਿਆਨੀ ਜੀ ਹਰ ਘਟਨਾ ਦੀ ਤਹਿ ਤਕ ਜਾਂਦੇ ਹਨ।

**ਤੱਥ ਵਰਤੋਂ ਜੁਗਤ**

'ਤਵਾਰੀਖ ਗੁਰੂ ਖਾਲਸਾ' ਵਿਚ ਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਲਿਖਿਆ ਗਿਆ ਹੈ। ਗਿਆਨੀ ਜੀ ਨੇ ਗੁਰੂ ਸਾਹਿਬਾਨ ਦੇ ਨਾਲ ਸੰਬੰਧਿਤ ਤੱਥਾਂ ਨੂੰ ਅਧੁਨਿਕ ਇਤਿਹਾਸਕਾਰੀ ਦੀ ਤੱਥ ਵਰਤੋਂ ਜੁਗਤ ਅਨੁਸਾਰ ਵਰਤਿਆ ਹੈ। ਕਿਸੇ ਘਟਨਾ ਦਾ ਵਰਣਨ ਕਰਦੇ ਸਮੇਂ ਉਸ ਬਾਰੇ ਜੋ ਹੋਰ ਜਾਣਕਾਰੀ ਹਾਸਿਲ ਹੁੰਦੀ ਹੈ, ਉਸ ਨੂੰ ਪੈਰ-ਟਿੱਪਣੀ ਵਿਚ ਦਿੱਤਾ ਜਾਂਦਾ ਹੈ। ਸਰੋਤਾਂ ਦਾ ਹਵਾਲਾਂ ਤਾਂ ਬਹੁਤ ਵਾਰ ਪ੍ਰਸੰਗ ਦੇ ਚਲਦਿਆਂ ਹੀ ਦੇ ਦਿੱਤਾ ਗਿਆ ਹੈ।

**ਪਰੰਪਰਾ ਦੀ ਪੇਸ਼ਕਾਰੀ**

ਗਿਆਨੀ ਗਿਆਨੀ ਸਿੰਘ ਨਿਰਮਲ ਸੰਪਰਦਾਇ ਨਾਲ ਜੁੜੇ ਹੋਏ ਵਿਦਵਾਨ ਸਨ, ਜਿਨ੍ਹਾਂ ਨੇ ਸਿੱਖ ਧਰਮ ਸੰਬੰਧੀ ਗਹਿਣ ਅਧਿਐਨ ਕਰਨ ਦੇ ਨਾਲ ਨਾਲ ਸਿੱਖ ਅਭਿਆਸਾਂ ਨੂੰ ਵੀ ਸਮਝਿਆ ਸੀ। ਆਪਣੀਆਂ ਯਾਤਰਾਵਾਂ ਦੌਰਾਨ ਉਹ ਵੱਖ-ਵੱਖ ਸਥਾਨਾਂ 'ਤੇ ਵਿਚਰੇ, ਜਿਸ ਨਾਲ ਉਨ੍ਹਾਂ ਸਿੱਖ ਪਰੰਪਰਾਵਾਂ ਨੂੰ ਸਮਝਿਆ। ਸਧਾਰਨ ਲੋਕ ਇਤਿਹਾਸ ਦੀਆਂ ਘਟਨਾਵਾਂ ਪ੍ਰਤੀ ਕੀ ਸਮਝ ਰੱਖਦੇ ਹਨ ਅਤੇ ਕਿਸੇ ਘਟਨਾ ਪ੍ਰਤੀ ਉਨ੍ਹਾਂ ਦੀ ਸਮਝ ਅਤੇ ਵਿਆਖਿਆ ਵਿਧੀ ਕੀ ਹੈ ? ਲੋਕਾਂ ਵਿਚ ਪ੍ਰਚਲਿਤ ਗੁਰੂ ਸਾਹਿਬਾਨ ਜਾਂ ਸਿੱਖ ਇਤਿਹਾਸ ਸੰਬੰਧੀ ਸਾਖੀਆਂ ਵਿਸ਼ਵਾਸ, ਸ਼ਰਧਾ ਅਤੇ ਸਤਿਕਾਰ ਭਰਪੂਰ ਹੁੰਦੀਆਂ ਹਨ। ਇਸ ਤੋਂ ਇਲਾਵਾ ਲਿਖਤ ਤੋਂ ਪਰ੍ਹੇ ਦਾ ਇਤਿਹਾਸ ਵੀ ਉਨ੍ਹਾਂ ਦੇ ਮਹਾਨ ਚੇਤਿਆਂ ਵਿਚ ਸਾਂਭਿਆ ਪਿਆ ਹੁੰਦਾ ਹੈ, ਜਿਸ ਨੂੰ ਉਨ੍ਹਾਂ ਨੇ ਸੀਨਾ-ਬ-ਸੀਨਾ ਆਪਣੇ ਪੁਰਖਿਆਂ ਪਾਸੋਂ ਹਾਸਿਲ ਕੀਤਾ ਹੁੰਦਾ ਹੈ। ਗਿਆਨੀ ਜੀ ਜਦੋਂ ਵੱਖ-ਵੱਖ ਥਾਵਾਂ 'ਤੇ ਵੱਖ-ਵੱਖ ਵਿਅਕਤੀਆਂ ਨੂੰ ਮਿਲਦੇ ਹਨ ਤਾਂ ਅਜਿਹੀ ਸਮਗਰੀ ਵੀ ਇਕੱਤਰ ਕਰਦੇ ਹਨ। ਡਾ.

ਕਿਰਪਾਲ ਸਿੰਘ ਅਨੁਸਾਰ, "ਗਿਆਨੀ ਗਿਆਨ ਸਿੰਘ ਦੀ ਮੁੱਖ ਸਾਮਗ੍ਰੀ ਜਿਸ ਤੋਂ ਉਨ੍ਹਾਂ ਨੇ ਸਿੱਖ ਇਤਿਹਾਸ ਦੀ ਉਸਾਰੀ ਕੀਤੀ ਹੈ, ਉਹ ਸਿੱਖਾਂ ਦੀਆਂ ਰਵਾਇਤਾਂ ਸਨ। ਥਾਂ-ਥਾਂ ਫਿਰ ਕੇ ਦੂਰ-ਦੁਰਾਡੇ ਗੁਰਦੁਆਰਿਆਂ ਦੀ ਯਾਤਰਾ ਕਰ ਕੇ, ਆਪ ਨੇ ਸਿੱਖਾਂ ਦੀਆਂ ਰਵਾਇਤਾਂ ਤੇ ਸਥਾਨਕ ਮੁੱਢਲੀ ਜਾਣਕਾਰੀ ਪ੍ਰਾਪਤ ਕੀਤੀ। ਇਨ੍ਹਾਂ ਰਵਾਇਤਾਂ ਨੂੰ ਸਿੱਖ ਇਤਿਹਾਸ ਦਾ ਧੁਰਾ ਮੰਨਿਆ। ਸਿੱਖਾਂ ਦਾ ਲਿਖਤੀ ਇਤਿਹਾਸ ਬਹੁਤ ਘੱਟ ਮਿਲਦਾ ਹੈ ਪਰ ਉਨ੍ਹਾਂ ਦੀਆਂ ਪ੍ਰਚਲਿਤ ਰਵਾਇਤਾਂ ਉਨ੍ਹਾਂ ਦੇ ਇਤਿਹਾਸ ਦਾ ਇਕ ਮੁੱਢਲਾ ਸੋਮਾ ਹਨ। ਗਿਆਨੀ ਜੀ ਦੀ ਇਤਿਹਾਸਿਕ ਸੂਝ ਨੇ ਇਸ ਤੱਤ ਨੂੰ ਚੰਗੀ ਤਰ੍ਹਾਂ ਸਮਝ ਲਿਆ ਤੇ ਆਪਣੀ ਉਮਰ ਦਾ ਜ਼ਿਆਦਾ ਹਿੱਸਾ ਇਸੇ ਕੰਮ ਉੱਤੇ ਲਾ ਦਿੱਤਾ। ਸਿਖ ਇਤਿਹਾਸ ਵਿਚ ਰਵਾਇਤਾਂ ਇਕੱਤਰ ਕਰਨ ਦੇ ਕੰਮ ਵਿਚ ਗਿਆਨੀ ਦਾ ਇਕ ਮੁੱਢਲਾ ਤੇ ਨਿੱਗਰ ਯਤਨ ਹੈ।"[੨੦] ਇਸ ਤਰ੍ਹਾਂ ਗਿਆਨੀ ਜੀ ਭਾਵੇਂ ਆਧੁਨਿਕ ਇਤਿਹਾਸ ਲਿਖਣ ਢੰਗ ਅਪਣਾਉਂਦੇ ਪਰ ਉਨ੍ਹਾਂ ਦਾ ਵਿਸ਼ਾ ਵਰਣਨ ਅਤੇ ਵਸਤੂ ਪਰੰਪਰਾ ਵਿੱਚੋਂ ਹੀ ਪ੍ਰਾਪਤ ਹੈ। ਉਹ ਲੋਕ ਮਾਨਸਿਕਤਾ ਅਤੇ ਵਿਸ਼ਵਾਸ ਨੂੰ ਤਰਜੀਹ ਦਿੰਦੇ ਹੋਏ ਇਤਿਹਾਸ ਲਿਖਦੇ ਹਨ ਅਤੇ ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਨ੍ਹਾਂ ਦੇ ਪਾਠਕ ਸਧਾਰਨ ਲੋਕ ਹਨ, ਕਿਵੇਂ ਉਨ੍ਹਾਂ ਤਕ ਲਿਖਤ ਨੂੰ ਪਹੁੰਚਾਇਆ ਜਾ ਸਕਦਾ ਹੈ। ਇਸ ਤਰ੍ਹਾਂ ਗਿਆਨੀ ਜੀ ਇਤਿਹਾਸ ਨੂੰ ਆਧੁਨਿਕ ਮੁਹਾਵਰੇ ਵਿਚ ਕਹਿੰਦੇ ਹੋਏ, ਸਰਲ ਅਤੇ ਸਪੱਸ਼ਟ ਪੇਸ਼ ਕਰਦੇ ਹਨ।

**ਸਾਰ**

੧. ਗਿਆਨੀ ਜੀ ਵਾਰਤਕ ਵਿਚ ਸਿੱਖ ਇਤਿਹਾਸ ਲਿਖਦੇ ਹਨ।
੨. ਉਹ ਤੱਥਾਂ ਦੀ ਭਾਲ ਲਈ ਵੱਖ-ਵੱਖ ਸਰੋਤ ਗ੍ਰੰਥਾਂ ਦੇ ਅਧਿਐਨ ਦੇ ਨਾਲ-ਨਾਲ ਵਿਹਾਰਿਕ ਪਹੁੰਚ ਵੀ ਬਣਾਉਂਦੇ ਹਨ।
੩. ਉਹ ਮੱਧਕਾਲੀਨ ਅਤੇ ਆਧੁਨਿਕ ਇਤਿਹਾਸਕਾਰੀ ਵਿਚ ਕੜੀ ਵਜੋਂ ਭੂਮਿਕਾ ਨਿਭਾਉਂਦੇ ਹਨ।
੪. ਇਤਿਹਾਸ ਨੂੰ ਤਾਰੀਖਵਾਰ/ਕਾਲਕ੍ਰਮ ਅਨੁਸਾਰ ਪੇਸ਼ ਕਰਦੇ ਹਨ।
੫. ਸਮਾਂ, ਸਥਾਨ ਅਤੇ ਘਟਨਾਵਾਂ ਸੰਬੰਧੀ ਹੋਰ ਵੇਰਵੇ ਦਿੰਦੇ ਹਨ।
੬. ਇਤਿਹਾਸ ਪ੍ਰਤੀ ਉਨ੍ਹਾਂ ਦੀ ਦ੍ਰਿਸ਼ਟੀ ਅਤੇ ਪਹੁੰਚ ਧਾਰਮਿਕ ਹੈ।
੭. ਲਿਖਤ ਵਿਚ ਹਵਾਲੇ ਦੇਣਾ ਉਨ੍ਹਾਂ ਦੀ ਇਤਿਹਾਸਕਾਰੀ ਦੀ ਵਿਸ਼ੇਸ਼ਤਾ ਹੈ।

ਸੋ ਉਪਰੋਕਤ ਚਰਚਾ ਵਿਚ ਇਤਿਹਾਸ ਅਤੇ ਇਤਿਹਾਸਕਾਰੀ ਸੰਖੇਪ ਵਿਚ ਸਮਝਦਿਆਂ ਸਿੱਖ ਇਤਿਹਾਸ ਕਾਰ ਗਿਆਨੀ ਗਿਆਨੀ ਸਿੰਘ ਦੀ ਇਤਿਹਾਸਕਾਰੀ ਦੇ ਚੋਣਵੇਂ ਲੱਛਣਾਂ ਅਤੇ ਵਿਸ਼ੇਸ਼ਤਾਵਾਂ ਨੂੰ ਘੋਖਣ ਦਾ ਯਤਨ ਕੀਤਾ ਗਿਆ ਹੈ। ਗਿਆਨੀ ਜੀ ਦੀ ਰਚਨਾ 'ਤਵਾਰੀਖ ਗੁਰੂ ਖਾਲਸਾ' ਆਧੁਨਿਕ ਸਿੱਖ ਇਤਿਹਾਸਕਾਰੀ ਦੀ ਮਹੱਤਵਪੂਰਨ ਅਤੇ ਮੁੱਢਲੀ ਰਚਨਾ ਹੈ। ਪੰਜਾਬੀ ਵਿਚ ਸਰਲ ਭਾਸ਼ਾ ਅਤੇ ਵਾਰਤਕ ਵਿਚ ਲਿਖੀ ਗਈ ਇਹ ਰਚਨਾ ਪਾਠਕਾਂ ਲਈ ਬਹੁਤ ਅਹਿਮ ਹੈ।

## ਹਵਾਲੇ ਅਤੇ ਟਿੱਪਣੀਆਂ

੧. ਈ. ਐਚ.ਕਾਰ, *ਇਤਿਹਾਸ ਕੀ ਹੈ,* ਡਾ. ਐਸ.ਡੀ. ਗਜਰਾਨੀ (ਅਨੁ.), ਮਦਾਨ ਪਬਲੀਸ਼ਿੰਗ ਹਾਊਸ, ਪਟਿਆਲਾ, ੨੦੧੪, ਪੰਨਾ ੩.

੨. ਡਾ. ਐਸ.ਡੀ. ਗਜਰਾਨੀ, *ਇਤਿਹਾਸ, ਲੇਖਣ ਧਾਰਨਾਵਾਂ ਅਤੇ ਤਰੀਕੇ,* ਮਦਾਨ ਪਬਲੀਸ਼ਿੰਗ ਹਾਊਸ, ਪਟਿਆਲਾ, ੨੦੧੨ , ਪੰਨਾ ੨.

੩. ਈ. ਐਚ.ਕਾਰ, ਪੂਰਵ ਅੰਕਿਤ, ਪੰਨਾ ੩੦.

੪. ਉਹ ਸਮਾਂ (੧੫ਵੀ ਤੋਂ ੧੭ਵੀਂ ਸਦੀ ਦੇ ਲੱਗਭਗ) ਜਿਸ ਵਿਚ ਯੂਰਪ ਮੱਧਕਾਲ ਤੋਂ ਆਧੁਨਿਕਤਾ ਵੱਲ ਵੱਧਦਾ ਹੈ, ਚਰਚ ਵਿਰੁੱਧ ਬਗਾਵਤੀ ਸੁਰਾਂ ਉਠਣੀਆਂ ਅਰੰਭ ਹੁੰਦੀਆਂ ਹਨ। ਗੈਲੀਲਿਓ ਅਤੇ ਕਾਪਰਨੀਕਸ ਦੁਆਰਾ ਵਿਗਿਆਨਕ ਖੋਜਾਂ ਤੋਂ ਜਾਣੂ ਕਰਵਾਉਣ ਦਾ ਸਫਰ ਆਰੰਭ ਹੁੰਦਾ ਹੈ। ਸਿੱਖਿਆ ਦੇ ਖੇਤਰ ਵਿਚ ਕ੍ਰਾਂਤੀ ਆਉਂਦੀ ਹੈ।

੫. "*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ...*" ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩, ਅੰਗ ੪੧੭

੬. "As the Sikhs were the main party in this struggle, literature showing historical trends was mainly produced in Gurmukhi script and was naturally written by those who were either the favourities of Sikh faith or its staunch devotes. This is the main reason why we generally label this literature as preliminary Sikh historiography."

Dr. Kirpal Singh, *'Historical Research in Punjabi',* Historiography In Indian Languages, De Souza and Kulkarni (ed.), Delhi, 1972, p.238.

੭. ਡਾ. ਕਿਰਪਾਲ ਸਿੰਘ, *'ਗਿਆਨੀ ਗਿਆਨ ਸਿੰਘ ਇਤਿਹਾਸ ਰਚਨਾ',* ਨਿਰਮਲ ਸੰਪ੍ਰਦਾਇ, ਪ੍ਰੋ. ਪ੍ਰੀਤਮ ਸਿੰਘ (ਸੰਪ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੧, ਪੰਨਾ ੩੮੦.

੮. ਡਾ. ਸੁਖਦਿਆਲ ਸਿੰਘ, *'ਗਯਾਨੀ ਗਯਾਨ ਸਿੰਘ ਦੀਆਂ ਲਿਖਤਾਂ ਦਾ ਸਹੀ ਰੂਪ',* ਪਰੋਸੀਡਿੰਗਜ਼ ਪੰਜਾਬ ਹਿਸਟਰੀ ਕਾਨਫਰੰਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੫-੭ ਮਈ ੧੯੭੨, ਪੰਨਾ ੫੧.

੯. ਡਾ. ਭਗਤ ਸਿੰਘ, *ਗਿਆਨੀ ਗਿਆਨ ਸਿੰਘ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੮, ਪੰਨੇ ੨੦-੨੧.

੧੦. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ ਭਾਗ-ਪਹਿਲਾ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਚੌਥੀ ਵਾਰ ੧੯੯੯, ਪੰਨਾ ੧੧੪੫.

੧੧. ਉਹੀ, ਪੰਨਾ ੩੧.

੧੨. *ਅਲਹਿੰਦ,* ਡਾ. ਯੋਗ ਧਿਆਨ ਅਹੂਜਾ (ਅਨੁ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੯, ਪੰਨਾ ੩੯.

੧੩. ਅਮਰਜੀਤ ਸਿੰਘ (ਢਿੱਲੋਂ), *'ਇਤਿਹਾਸਿਕ ਸੂਝ : ਇਕ ਸਿਧਾਂਤਕ ਵਿਸ਼ਲੇਸ਼ਣ',* ਟੀਕਾਕਾਰੀ,

ਇਤਿਹਾਸਕਾਰੀ ਤੇ ਪੱਤਰਕਾਰੀ ਕੁਝ ਦ੍ਰਿਸ਼ਟੀਕੋਣ, ਤੀਜੀ ਪੰਜਾਬੀ ਵਿਕਾਸ ਕਾਨਫਰੰਸ ੭-੯ ਦਸੰਬਰ, ੧੯੮੪, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯, ਪੰਨਾ ੨੦.

੧੪. ਪ੍ਰੋ. ਪਿਆਰਾ ਸਿੰਘ ਪਦਮ, *'ਗਿਆਨੀ ਗਿਆਨ ਸਿੰਘ ਜੀ ਦੀ ਕਹਾਣੀ ਉਨ੍ਹਾਂ ਦੀ ਆਪਣੀ ਜ਼ਬਾਨੀ'*, ਗੁਰੂ-ਸਰ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੪, ਪੰਨਾ ੧੦੭.

੧੫. ਗਿਆਨੀ ਗਿਆਨ ਸਿੰਘ, ਪੂਰਵ ਅੰਕਿਤ, ਪੰਨਾ ੬੩.

੧੬. ਇਨ੍ਹਾਂ ਵਿਚ ੩੫ ਗ੍ਰੰਥਾਂ ਦੀ ਸੂਚੀ ਗਿਆਨੀ ਗਿਆਨ ਸਿੰਘ ਜੀ ਆਪਣੇ ਗ੍ਰੰਥ ਦੇ ਅਰੰਭ ਵਿਚ 'ਗ੍ਰੰਥ ਰਚਣ ਦਾ ਕਾਰਨ' ਸਿਰਲੇਖ ਹੇਠ ਦਿੱਤੀ ਹੈ। ਇਹ ਵੇਰਵਾ ਭਾਸ਼ਾ ਵਿਭਾਗ ਤੋਂ ਪ੍ਰਕਾਸ਼ਿਤ 'ਤਵਾਰੀਖ ਗੁਰੂ ਖਾਲਸਾ' ਗ੍ਰੰਥ ਵਿਚ ਨਹੀਂ ਹੈ।

ਸਿੰਘ ਸਾਹਿਬ ਗਿ. ਕਿਰਪਾਲ ਸਿੰਘ (ਸੰਪ.), *ਗਿਆਨੀ ਗਿਆਨ ਸਿਘ ਜੀ ਕ੍ਰਿਤ ਤਵਾਰੀਖ ਗੁਰੂ ਖ਼ਾਲਸਾ* (ਭਾਗ ਪਹਿਲਾ-ਜਿਲਦ ੧) ਗੁਰੂ ਨਾਨਕ ਜੀਵਨ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ੧੯੬੯, ਪੰਨੇ ੬੨-੬੪.

੧੭. ਡਾ. ਕਿਰਪਾਲ ਸਿੰਘ, ਪੂਰਵ ਅੰਕਿਤ, ਪੰਨਾ ੩੮੫.

੧੮. ਗਿਆਨੀ ਗਿਆਨ ਸਿੰਘ, ਪੂਰਵ ਅੰਕਿਤ, ਪੰਨਾ ੮੬.

੧੯. ਉਹੀ, ਪੰਨਾ ੧੧੬.

੨੦. ਡਾ. ਕਿਰਪਾਲ ਸਿੰਘ, ਪੂਰਵ ਅੰਕਿਤ, ਪੰਨਾ ੩੮੬. ■


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਤਵਿੰਦਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼' |
| | ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੬. ਮਾਲਕ | ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |

# ਸਿੱਖ ਸੰਪਰਦਾਵਾਂ ਸੰਬੰਧੀ ਗਿਆਨੀ ਗਿਆਨ ਸਿੰਘ ਜੀ ਦੇ ਵੇਰਵੇ

*-ਸ. ਮਨਜਿੰਦਰ ਸਿੰਘ ਹੁਸੈਨਪੁਰ**

ਗਿਆਨੀ ਗਿਆਨ ਸਿੰਘ ਜੀ ਦਾ ਜਨਮ ਪਿਤਾ ਭਾਗ ਸਿੰਘ ਤੇ ਮਾਤਾ ਦੇਸਾਂ ਜੀ ਦੇ ਘਰ ੧੯੨੨ ਈ. ਨੂੰ ਪਿੰਡ ਲੌਂਗੋਵਾਲ ਵਿਖੇ ਹੋਇਆ। ਗਿਆਨੀ ਜੀ ਆਪਣਾ ਪਿਛੋਕੜ ਭਾਈ ਮਨੀ ਸਿੰਘ ਜੀ (ਸ਼ਹੀਦ) ਦੇ ਪਰਵਾਰ ਨਾਲ ਜੋੜਦੇ ਹਨ, ਗਿਆਨੀ ਜੀ ਭਾਈ ਮਨੀ ਸਿੰਘ ਜੀ ਦੀ ਪੰਜਵੀਂ ਪੀੜ੍ਹੀ ਵਿੱਚੋਂ ਸਨ। ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਬਾਰੇ ਦੱਸਦਿਆਂ ਗਿਆਨੀ ਜੀ ਆਪਣੀ 'ਤਵਾਰੀਖ ਗੁਰੂ ਖਾਲਸਾ' ਵਿਚ ਲਿਖਦੇ ਹਨ ਕਿ— "ਇਸ ਕਥਨ ਨੂੰ ਲਿਖਦੀ ਹੋਈ ਮੇਰੀ ਕਲਮ ਤੇ ਛਾਤੀ ਇਸ ਵਾਸਤੇ ਅਧਕ ਤੜਫਦੀ ਹੈ ਕਿ ਇਹ ਮੇਰੇ ਬਾਪ ਦਾ ਦਾਦਾ ਸੀ।"[੧] ਜਿਸ ਖ਼ਾਨਦਾਨ ਵਿਚ ਭਾਈ ਮਨੀ ਸਿੰਘ ਜੀ ਵਰਗੇ ਮਹਾਨ ਸ਼ਹੀਦ, ਵਿਦਵਾਨ ਅਤੇ ਸ਼ਰਧਾਵਾਨ ਸਿੰਘ ਹੋਏ ਹੋਣ ਉਸ ਖ਼ਾਨਦਾਨ ਨੂੰ ਆਪਣੇ ਵਿਰਸੇ 'ਤੇ ਫ਼ਖਰ ਹੋਣਾ ਸੁਭਾਵਿਕ ਹੈ। ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਬਾਰੇ ਕੁਝ ਜਾਣਕਾਰੀ ਗਿਆਨੀ ਜੀ ਦੇ ਗ੍ਰੰਥਾਂ 'ਪੰਥ ਪ੍ਰਕਾਸ਼', 'ਗੁਰਧਾਮ ਸੰਗ੍ਰਹ' ਤੇ 'ਰਿਪੁਦਮਨ ਪ੍ਰਕਾਸ਼' ਵਿੱਚੋਂ ਮਿਲਦੀ ਹੈ, ਪਰ ਗਿਆਨੀ ਜੀ ਨੇ ਆਪਣਾ ਬਿਰਤਾਂਤ ਵੱਡੇ ਭਰਾ ਸੱਦਾ ਸਿੰਘ ਦੀ ਸਪੁੱਤਰੀ ਦੇ ਲੜਕੇ ਹਮੀਰ ਸਿੰਘ ਤੋਂ ਲਿਖਵਾਇਆ, ਜੀਵਨ ਦੇ ਇਹ ਹਾਲਾਤ ਵਿਸ਼ੇਸ਼ ਕਰਕੇ ਹਮੀਰ ਸਿੰਘ ਜੀ ਦੀ ਹੱਥ ਲਿਖਤ ਉਤੇ ਆਧਾਰਿਤ ਹਨ। ਗਿਆਨੀ ਜੀ ਦੇ ਮਾਤਾ ਜੀ ਧਾਰਮਿਕ ਵਿਚਾਰਾਂ ਵਾਲੇ ਸਨ। ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਸਿੱਖ ਧਰਮ ਬਾਰੇ ਪੂਰੀ ਜਾਣਕਾਰੀ ਦਿੱਤੀ ਸੀ। ਗਿਆਨੀ ਜੀ ਨੇ ਮੁੱਢਲੀ ਸਿੱਖਿਆ ਭਾਈ ਭੋਲਾ ਸਿੰਘ ਜੀ ਤੋਂ ਪ੍ਰਾਪਤ ਕੀਤੀ, ਜਿਨ੍ਹਾਂ ਨੇ ਗਿਆਨੀ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ, ਵਾਰਾਂ, ਕਬਿੱਤ ਸਵੱਯੇ, ਭਾਈ ਗੁਰਦਾਸ ਜੀ, ਹਨੂਮਾਨ ਨਾਟਕ ਆਦਿ ਗ੍ਰੰਥਾਂ ਨੂੰ ਅਰਥਾਂ ਸਹਿਤ ਪੜ੍ਹਾਇਆ ਅਤੇ ਗਿਆਨੀ ਜੀ ਇਨ੍ਹਾਂ ਗ੍ਰੰਥਾਂ ਨੂੰ ਮਨਮੋਹਨੀ ਆਵਾਜ਼ ਵਿਚ ਗਾ ਕੇ ਪੜ੍ਹਦੇ ਸਨ। ਗਿਆਨੀ ਜੀ ਨਿਰਮਲ ਸੰਪਰਦਾ ਦੇ ਅਨੁਯਾਈ ਬਣੇ ਤੇ ਪੰਡਿਤ ਤਾਰਾ ਸਿੰਘ ਨਰੋਤਮ ਨੂੰ ਆਪਣਾ ਵਿੱਦਿਆ ਗੁਰੂ ਧਾਰਨ ਕੀਤਾ।

**ਸਿੱਖ ਸੰਪਰਦਾਵਾਂ ਸੰਬੰਧੀ ਜਾਣ-ਪਛਾਣ :**

ਗਿਆਨੀ ਗਿਆਨ ਸਿੰਘ ਜੀ ਭਾਵੇਂ ਆਪ ਗੁਰਸਿੱਖ ਸਨ, ਪਰ ਉਨ੍ਹਾਂ ਨੇ ਕਿਸੇ ਸੰਪਰਦਾ ਨੂੰ ਨਿੰਦਿਆ ਨਹੀਂ ਸਗੋਂ ਹਰ ਕਿਸੇ ਦਾ ਸਤਿਕਾਰ ਕੀਤਾ ਤੇ ਸੰਪਰਦਾਵਾਂ ਨੂੰ ਸਿੱਖ ਪੰਥ ਦੇ ਬਿਰਖ (ਦਰੱਖਤ) ਤੋਂ ਨਿਕਲਣ ਵਾਲੀਆਂ ਸ਼ਾਖਾਵਾਂ ਦਰਸਾਇਆ ਹੈ,

---

**ਪੀਐਚ. ਡੀ. ਖੋਜਾਰਥੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੮੭੨੮੦੨੯੩੩੫*

ਗਿਆਨੀ ਜੀ ਨੇ ਸਾਰੀਆਂ ਸੰਪਰਦਾਵਾਂ ਦਾ ਮੂਲ ਅਸਲੇ ਨਾਲ ਜੁੜੇ ਹੋਣ ਅਤੇ ਉੱਥੋਂ ਹੀ ਸ਼ਕਤੀ ਲੈਣ ਦਾ ਉਨ੍ਹਾਂ ਨੂੰ ਪੂਰਨ ਵਿਸ਼ਵਾਸ ਹੈ। ਗਿਆਨੀ ਜੀ ਅਨੁਸਾਰ ਹਰ ਸਿੱਖ ਸੰਪਰਦਾ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੋਸ਼ਨੀ ਪ੍ਰਾਪਤ ਕਰਦੀ ਹੈ, ਉਹ ਚਾਹੁੰਦੇ ਹਨ ਕਿ ਇਨ੍ਹਾਂ ਸਾਰੀਆਂ ਸੰਪਰਦਾਵਾਂ ਵਿਚ ਏਕਤਾ ਅਤੇ ਪਿਆਰ ਬਣਿਆ ਰਹੇ। ਗਿਆਨੀ ਜੀ ਅਨੁਸਾਰ ਸਾਰੀਆਂ ਸੰਪਰਦਾਵਾਂ ਇੱਕੋ ਪੰਥ ਦੀ ਉਪਜ ਹਨ ਅਤੇ ਇੱਕੋ ਪਿਤਾ ਦੀ ਔਲਾਦ ਹਨ। ਇਸ ਸੰਬੰਧੀ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਨਿਰਮਲੇ ਨਿਹੰਗ ਕੂਕੇ ਤੀਨ ਗੁਨ ਮੈਂ ਅਚੂਕੇ,*
*ਗਾਏ ਭੇਦ ਤਿਨ ਹੂੰ ਕੇ ਸਿੰਘ ਨਾਮਵਾਰੇ ਹੈਂ।*
*ਔਰ ਜੇ ਬਿਹੰਗਮ ਬਹੀਰੀਏ ਕਹਾਤ,*
*ਕਾਰਬਾਰ ਸੈਂ ਅਜਾਤ ਮਾਂਗ ਖਾਤ ਜਗ ਸਾਰੇ ਹੈਂ।*
*ਬਿਦਜਾ ਵਿਰਾਗ ਤੈ ਬਿਬੇਕ ਸਤਿਸੰਗ ਹੀਨ,*
*ਬਾਨੀ ਗੁਰੁ ਪਠਤ ਪੈ ਸਾਰ ਨਾ ਵਿਚਾਰੇ ਹੈਂ।*
*ਧਨ ਧਾਮ ਤੀਆ-ਹੀਨ ਭੰਗ ਪੀਨ ਹੀ ਕੇ ਮੀਨ,*
*ਚੀਨਿ ਸਿੰਘ ਕੀਨ ਸੋ ਬਹੀਰੀਏ ਉਚਾਰੇ ਹੈਂ ॥੨੩੩॥*[2]

**ਨਿਰਮਲ ਸੰਪਰਦਾ :**

ਨਿਰਮਲ ਸੰਪਰਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਚਲਾਈ ਸੰਪਰਦਾ ਹੈ। ਇਸ ਸੰਪਰਦਾ ਦਾ ਅਰੰਭ ਪੰਜ ਗੁਰਸਿੱਖਾਂ (ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ(ਬੀਰ ਸਿੰਘ) ਤੇ ਭਾਈ ਸੈਣਾ ਸਿੰਘ ਵੱਲੋਂ ਸੰਨ ੧੬੯੬ ਈ. ਨੂੰ ਹੋਇਆ। ਇਨ੍ਹਾਂ ਪੰਜ ਗੁਰਸਿੱਖਾਂ ਨੇ ਬਨਾਰਸ (ਕਾਸ਼ੀ) ਵਿਖੇ ਸੰਸਕ੍ਰਿਤ ਦੀ ਵਿੱਦਿਆ ਲੱਗਭਗ ੧੩ ਸਾਲ ਹਾਸਿਲ ਕੀਤੀ। ਇਹ ਸੰਪ੍ਰਦਾਇ ਸਿੱਖਾਂ ਦਾ ਵਿਦਵਤਾ ਜਗਤ ਮੰਨੀ ਜਾਂਦੀ ਹੈ। ਬਨਾਰਸ ਤੋਂ ਵਾਪਸ ਆ ਕੇ ਇਨ੍ਹਾਂ ਪੰਜ ਗੁਰਸਿੱਖਾਂ ਨੇ ਗੁਰੂ ਸਾਹਿਬ ਜੀ ਤੋਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ।[3] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਬਾਅਦ ਬਕਾਇਦਾ ਨਿਰਮਲੇ ਨਾਮ ਦੀ ਬਖਸ਼ਿਸ਼ ਕੀਤੀ। ਨਿਰਮਲ ਸ਼ਬਦ ਤੋਂ ਭਾਵ ਸ਼ੁੱਧ ਜਾਂ ਮਿਲਾਵਟ ਤੋਂ ਰਹਿਤ।

ਗਿਆਨੀ ਗਿਆਨ ਸਿੰਘ ਜੀ ਨਿਰਮਲ ਸੰਪਰਦਾ ਨਾਲ ਜੁੜੇ ਹੋਏ ਸਨ। ਆਪ ਜੀ ਨੇ ਨਿਰਮਲਿਆਂ ਨੂੰ ਬਹੁਤ ਲਾਗਿਓਂ ਹੋ ਕੇ ਵੇਖਿਆ ਤੇ ਗਿਆਨੀ ਜੀ ਨਿਰਮਲ ਸੰਪਰਦਾ ਦੀ ਰਹਿਤ ਮਰਯਾਦਾ ਤੋਂ ਬਹੁਤ ਚੰਗੀ ਤਰ੍ਹਾਂ ਜਾਣੂ ਸਨ। ਗਿਆਨੀ ਜੀ ਦੇ ਵਿੱਦਿਆ ਗੁਰੂ ਪੰਡਿਤ ਤਾਰਾ ਸਿੰਘ ਨਰੋਤਮ ਜੀ ਸਨ। ਸਾਰੇ ਨਿਰਮਲੇ ਜਿੱਥੇ ਗੁਰਬਾਣੀ ਗਿਆਨ ਨਾਲ ਭਰਪੂਰ ਸਨ, ਉੱਥੇ ਨਾਲ ਹੀ ਪਰੰਪਰਕ ਅਤੇ ਸ਼ਾਸਤਰੀ ਗਿਆਨ ਨਾਲ ਵੀ ਭਰਪੂਰ ਸਨ। ਨਿਰਮਲੇ ਸਾਧੂਆਂ ਦੇ ਡੇਰਿਆਂ ਵਿਚ ਤਿੰਨ ਕਾਰਜ

ਜ਼ਰੂਰੀ ਸਨ ਜੋ ਹੇਠ ਲਿਖੇ ਹਨ:-

**੧** ਗੁਰਮੁਖੀ ਸਿਖਾਉਣਾ

**੨** ਗੁਰਬਾਣੀ ਸੰਥਿਆ

**੩** ਦਵਾ ਦਾਰੂ ਨਾਲ ਆਏ ਗਏ ਦਾ ਇਲਾਜ ਕਰਨਾ ਆਦਿ।

ਨਿਰਮਲੇ ਸਾਧੂ ਲੜਾਈ ਦੇ ਮੈਦਾਨ ਵਿਚ ਨਹੀਂ ਸਨ ਜਾਂਦੇ, ਉਹ ਕੇਵਲ ਸੰਤ ਅਤੇ ਵਿਦਵਾਨ ਹੀ ਸਨ। ਨਿਰਮਲੇ ਸਾਧੂ ਵਿੱਦਿਆ ਪੜ੍ਹਨ-ਪੜ੍ਹਾਉਣ ਅਤੇ ਸਤਸੰਗ ਵਿਚ ਹੀ ਆਪਣਾ ਸਮਾਂ ਲੰਘਾਂਦੇ ਸਨ। ਸਿੱਖ ਗੁਰੂ ਸਾਹਿਬਾਨ ਦੀ ਬਾਣੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਕਰਦੇ ਸਮੇਂ ਨਿਰਮਲੇ ਥੋੜ੍ਹੇ ਜਿਹੇ ਹਿੰਦੂ ਧਰਮ ਦਾ ਰੰਗ ਚੜ੍ਹਾ ਦਿੰਦੇ ਸਨ ਕਿਉਂਕਿ ਉਹ ਨਾ ਸਿਰਫ ਸਿੱਖ ਗ੍ਰੰਥਾਂ ਦੇ ਹੀ ਗਿਆਤਾ ਸਨ ਸਗੋਂ ਉਨ੍ਹਾਂ ਨੂੰ ਪਰੰਪਰਕ ਗ੍ਰੰਥਾਂ ਦਾ ਵੀ ਚੋਖਾ ਗਿਆਨ ਹੁੰਦਾ ਸੀ।

ਸਿੱਖ ਨਿਰਮਲਿਆਂ ਦਾ ਮੁੱਖ ਮਨੋਰਥ ਸਮਾਜ ਨੂੰ ਆਮ ਕਰਕੇ ਤੇ ਸਿੱਖ ਸਮਾਜ ਨੂੰ ਖਾਸ ਕਰਕੇ ਉੱਚਾ ਚੁੱਕਣ ਤੇ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦਾ ਪ੍ਰਚਾਰ ਕਰਨਾ ਸੀ। ਇਨ੍ਹਾਂ ਨਿਰਮਲੇ ਸਾਧੂਆਂ ਦੇ ਕਈ ਥਾਂ ਅਖਾੜੇ ਸਨ, ਜਿੱਥੋਂ ਇਹ ਵਿੱਦਿਆ ਦੀ ਰੋਸ਼ਨੀ ਦਾ ਪ੍ਰਚਾਰ-ਪਸਾਰ ਕਰਦੇ ਸਨ। ਫੂਲਕੀਆ ਰਾਜ ਦੇ ਸਹਿਯੋਗ ਨਾਲ ਨਿਰਮਲੇ ਸਾਧੂਆਂ ਨੇ ਇਕ ਅਖਾੜਾ ਪਟਿਆਲਾ ਵਿਖੇ ਸਥਾਪਿਤ ਕੀਤਾ। ਸੰਨ ੧੭੫੦ ਵਿਚ ਸੰਤ ਕੋਇਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ) ਦੀ ਪਰਕਰਮਾ ਵਿਚ ਬੁੰਗਾ ਨਿਰਮਲਿਆਂ ਦਾ ਸਥਾਪਿਤ ਕੀਤਾ ਤੇ ਨਿਰਮਲੇ ਸਾਧੂਆਂ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਸ਼ੇਸ਼ ਕੇਂਦਰ ਸੀ। ਇਹ ਸਾਡੇ ਪਹਿਲੇ ਵਿੱਦਿਆ ਸਕੂਲ ਸਨ। ਦਮਦਮਾ ਸਾਹਿਬ ਗੁਰਮੁਖੀ ਦੀ ਲਿਖਾਈ ਲਈ ਪ੍ਰਸਿੱਧ ਹੈ, ਇੱਥੇ ਸਿਆਹੀ ਵੀ ਤਿਆਰ ਕੀਤੀ ਜਾਂਦੀ ਤੇ ਸਰੀਰਕ ਰੋਗਾਂ ਲਈ ਔਸ਼ਧੀ ਵੀ ਤਿਆਰ ਹੁੰਦੀ ਸੀ।

ਨਿਰਮਲ ਪੰਥ ਦਾ ਮੁੱਢ ਬੱਝਣ 'ਤੇ ਇਸ ਦੀ ਉੱਨਤੀ ਦਾ ਜ਼ਿਕਰ ਕਰਨ ਤੋਂ ਬਾਅਦ ਗਿਆਨੀ ਗਿਆਨ ਸਿੰਘ ਜੀ ਨਿਰਮਲਿਆਂ ਦੀ ਰਹਿਤ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਨਜ਼ਰ ਵਿਚ ਨਿਰਮਲੇ ਸਾਧੂਆਂ ਦੇ ਮਾਣ-ਸਨਮਾਨ ਦਾ ਜ਼ਿਕਰ ਕਰਦੇ ਹਨ:

*॥ਦੋਹਰਾ॥ ਦਸਮ ਗੁਰੂ ਕੇ ਵਕਤ ਮੈਂ, ਹੁਤੇ ਨਿਰਮਲੇ ਜੋਇ।*
*ਰਹਿਤੇ ਬਨੇ ਬਿਰਕਤ ਬਹੁ, ਮਿਲੇ ਪੰਥ ਮੈਂ ਸੋਇ ॥੧੦੨॥*
*॥ਚੌਪਈ॥ ਸਤੋ ਗੁਨੀ ਕਿਰਜਾ ਥੇ ਰਖਤੇ। ਹਰਿ ਗੁਰੁ ਭਗਤੀ ਕਾ ਰਸ ਚਖਤੇ।*
*ਸ਼ਾਸਤ੍ਰ ਸਤਿ ਥੇ ਪਢਤੇ ਸੁਨਤੇ। ਚਰਚਾ ਗਜਾਨ ਬ੍ਰਹਮਾਤਮ ਧੁਨਤੇ ॥੧੦੩॥*
*ਭਜਨ ਮਾਂਹਿ ਥੇ ਨਿਸ ਦਿਨ ਰਹਿਤੇ। ਸਤਿਗੁਰੁ ਤਿਨੈ ਨਿਰਮਲੇ ਕਹਿਤੇ।*
*ਵੀਚ ਸਭਾ ਸੋ ਜਬੈ ਆਵਤੇ। ਅਏ ਨਿਰਮਲੇ ਸਭਿ ਬਤਾਵਤੇ ॥੧੦੪॥*
*ਬ੍ਰਹਮ ਗਜਾਨ ਬਿਨ ਚਰਚਾ ਔਰੈਂ। ਗੁਰੁ ਭੀ ਤਬਿ ਨ ਚਲਾਤੇ ਗੌਰੈਂ।*

*ਔਰ ਕਾਮ ਨਹਿੰ ਤਿਨੈ ਬਤਾਤੇ। ਬਿਦਜਾ ਪਢਨ ਪਢਾਨ ਰਖਾਤੇ ॥੧੦੫॥*
*ਯੱਦਪਿ ਸ਼ਸਤ੍ਰ ਭੀ ਥੇ ਧਰਤੇ। ਗੁਰੁ ਆਗਜਾ ਤੈ ਅਰਿਗਨ ਹਰਤੇ।*
*ਤੌ ਭੀ ਰਖਤੇ ਮੁਖਜ ਬਿਰਕਤੀ। ਰਹਿਤੇ ਨਿਮ੍ਰੀ ਭਾਵ ਸ-ਭਗਤੀ ॥੧੦੬॥*
*ਜਰ ਜੋਰੂ ਜਾਮੀਨ ਨ ਰਖਤੇ। ਪਰਬ੍ਰਿਤੀ ਰਸ ਬਿਸ਼ੇ ਨ ਚਖਤੇ।*
*ਰਖਤੇ ਲਘੁ ਲਘੁ ਦੋਇ ਕਛਿਹਰੇ। ਸ਼ੁਕਲ ਬਸਨ ਯਾ ਲੋਈ ਪਹਿਰੇਂ ॥੧੦੭॥....*
*ਭੋਜਨ ਜਹਾਂ ਮਿਲਤ ਤਹਿੰ ਪਾਤੇ। ਕਰਤੇ ਸੁਾਲ ਨ ਮੰਗਨੇ ਜਾਤੇ।*
*ਰਾਜ ਸਿੰਘਨ ਕਾ ਹੋਯੋ ਜਬੈ। ਰਹੇ ਜਗੀਰਾਂ ਦੈ ਸਿੰਘ ਸਭੈ ॥੧੧੦॥*[੪]

ਇਸ ਤਰ੍ਹਾਂ ਨਿਰਮਲ ਸੰਪ੍ਰਦਾਇ ਸਿੱਖ ਧਰਮ ਦੀ ਇਕ ਮਹਾਨ ਵਿਦਵਾਨ ਸੰਪ੍ਰਦਾਇ ਰਹੀ ਹੈ ਅਤੇ ਵਧੇਰੇ ਪੁਰਾਤਨ ਗ੍ਰੰਥ ਸਾਡੇ ਤਕ ਨਿਰਮਲੇ ਸਾਧੂਆਂ ਦੀ ਬਦੌਲਤ ਹੀ ਆਏ ਹਨ।

**ਨਿਹੰਗ ਸਿੰਘ:**

ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਸਾਧੂਆਂ ਤੋਂ ਬਾਅਦ ਨਿਹੰਗ ਸਿੰਘਾਂ ਦਾ ਜ਼ਿਕਰ ਕਰਦੇ ਹਨ। ਨਿਹੰਗ ਸਿੰਘ ਨੀਲੇ ਬਸਤਰ ਪਹਿਨਦੇ ਹਨ ਅਤੇ ਹਰ ਸਮੇਂ ਸ਼ਸਤਰਧਾਰੀ( ਭਾਵ ਤਿਆਰ ਬਰ ਤਿਆਰ) ਰਹਿੰਦੇ ਹਨ। ਨਿਹੰਗ ਸਿੰਘ ਕੁਝ ਸਮਾਂ ਪੱਕੀਆਂ ਛਾਉਣੀਆਂ ਤੇ ਬਾਕੀ ਸਮਾਂ ਗੁਰਧਾਮਾਂ ਦੇ ਦਰਸ਼ਨ-ਦੀਦਾਰਿਆਂ ਵਿਚ ਲੰਘਾਂਦੇ ਹਨ। ਮਾਘੀ ਦੇ ਮੇਲੇ ਸਮੇਂ ਨਿਹੰਗ ਸਿੰਘ ਸ੍ਰੀ ਮੁਕਤਸਰ ਸਾਹਿਬ ਪੁੱਜਦੇ ਹਨ, ਉੱਥੇ ਕੁਝ ਸਮਾਂ ਠਹਿਰਨ ਤੋਂ ਬਾਅਦ ਦੂਜੇ ਗੁਰਧਾਮਾਂ ਵੱਲ ਚਾਲੇ ਪਾ ਦਿੰਦੇ ਹਨ। ਨਿਹੰਗ ਸਿੰਘ ਫਿਰ ਹੋਲਾ ਮਹੱਲਾ ਮਨਾਉਣ ਲਈ ਸ੍ਰੀ ਅਨੰਦਪੁਰ ਸਾਹਿਬ ਪੁੱਜਦੇ ਅਤੇ ਦੀਵਾਲੀ ਮੌਕੇ ਸ੍ਰੀ ਅੰਮ੍ਰਿਤਸਰ ਸਾਹਿਬ ਜਾਂਦੇ ਹਨ।

ਨਿਹੰਗ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਦਾ ਜਿਊਂਦਾ ਜਾਗਦਾ ਸਰੂਪ ਹੈ। ਨਿਹੰਗ ਸਿੰਘ ਬਹੁਤ ਦਲੇਰ ਤੇ ਨਿਡਰ ਹਨ ਅਤੇ ਮੌਤ ਨੂੰ ਦੇਖ ਕੇ ਘਬਰਾਉਂਦੇ ਨਹੀਂ ਸਗੋਂ ਮੌਤ ਨੂੰ ਮਖੌਲਾਂ ਕਰਦੇ ਹਨ। ਨਿਹੰਗ ਸਿੰਘ ਲੋਹਾ ਧਾਤ ਨਾਲ ਇੰਨਾ ਪਿਆਰ ਕਰਦੇ ਹਨ ਕਿ ਲੋਹੇ ਦੇ ਸ਼ਸਤਰ ਹਮੇਸ਼ਾ ਪਹਿਨ ਕੇ ਰੱਖਦੇ ਹਨ ਅਤੇ ਲੋਹੇ ਦੇ ਬਰਤਨਾਂ ਵਿਚ ਪਰਸ਼ਾਦਾ ਛਕਦੇ ਹਨ। ਨਿਹੰਗ ਸਿੰਘ ਪੁਰਾਤਨ ਰਵਾਇਤਾਂ ਦੇ ਧਾਰਨੀ ਹਨ ਨਿਹੰਗ ਸਿੰਘ ਮੈਦਾਨ-ਜੰਗ ਵਿਚ ਪੁਰਾਤਨ ਰਵਾਇਤਾਂ ਅਨੁਸਾਰ ਕਈ ਵਾਰ ਹਾਨੀ ਵੀ ਉਠਾਉਂਦੇ ਹਨ।

ਨਿਹੰਗ ਸਿੰਘਾਂ ਦੀਆਂ ਛਾਉਣੀਆਂ ਵਿਚ ਖਾਣ-ਪਾਣ ਦੀ ਖੁੱਲ੍ਹੀ ਵਰਤੋਂ ਹੁੰਦੀ ਹੈ। ਨਿਹੰਗ ਸਿੰਘਾਂ ਦੀਆਂ ਛਾਉਣੀਆਂ ਵਿਚ ਹਮੇਸ਼ਾ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਚੱਲਦਾ ਰਹਿੰਦਾ ਹੈ। ਨਿਹੰਗ ਸਿੰਘਾਂ ਦਾ ਉਦੇਸ਼ ਹਮੇਸ਼ਾ ਹਰ ਸਮੇਂ ਤਿਆਰ-ਬਰ-ਤਿਆਰ ਰਹਿਣਾ ਅਤੇ ਅਗਾਂਹ ਹੀ ਵਧਦੇ ਜਾਣਾ ਹੈ। ਨਿਹੰਗ ਸਿੰਘ ਆਪਣਾ ਲੰਗਰ ਪਰਸ਼ਾਦਾ ਆਪ ਹੀ ਤਿਆਰ ਕਰਦੇ ਹਨ। ਤੰਬਾਕੂ ਪੀਣ ਵਾਲਿਆਂ ਨਾਲ ਨਿਹੰਗ

ਸਿੰਘਾਂ ਨੂੰ ਤਕੜੀ ਘਿਰਣਾ ਹੈ। ਨਿਹੰਗ ਸਿੰਘਾਂ ਦੀਆਂ ਸਿੰਘਣੀਆਂ ਸਿਰਾਂ 'ਤੇ ਜੂੜੇ ਤੇ ਦਸਤਾਰ ਸਜਾਉਂਦੀਆਂ ਹਨ ਅਤੇ ਸ਼ਸਤਰ ਪਹਿਨਦੀਆਂ ਹਨ। ਨਿਹੰਗ ਸਿੰਘਾਂ ਦੇ ਬੋਲੇ ਬੜੇ ਦਿਲਚਸਪ ਹਨ, ਇਹ ਇਕ ਨੂੰ ਸਵਾ ਲੱਖ ਫੌਜ ਕਹਿੰਦੇ ਹਨ, ਲੰਙੇ ਨੂੰ ਸੁਚਾਲਾ, (ਸੁਜਾਖਾ) ਸਿੰਘ, ਕਾਣੇ ਨੂੰ ਲੱਖ ਨੇਤਰਾ, ਅੰਨ੍ਹੇ ਨੂੰ ਸੂਰਮਾ ਸਿੰਘ, ਭੁੱਜੇ ਛੋਲਿਆਂ ਨੂੰ ਬਦਾਮ, ਮਿਰਚ ਨੂੰ ਲੜਾਕੀ, ਘੋਟਣੇ ਨੂੰ ਸਲੋਤਰ, ਕੁੱਟਣ (ਕਿਸੇ ਦਾ ਕੁਟਾਪਾ ਕਰਨਾ) ਨੂੰ ਚਾਹਟਾ ਛਕਾਉਣਾ ਆਦਿ ਕਹਿੰਦੇ ਹਨ। ਨਿਹੰਗ ਸਿੰਘਾਂ ਵਿਚ ਚੰਡੀ ਦੀ ਵਾਰ ਬਾਣੀ ਬੜੀ ਹਰਮਨ-ਪਿਆਰੀ ਹੈ। ਇਹ ਆਪਣੀ ਜੰਗੀ ਸਪਿਰਟ ਨੂੰ ਹਮੇਸ਼ਾ ਉਤੇਜਿਤ ਕਰਨ ਦਾ ਯਤਨ ਕਰਦੇ ਰਹਿੰਦੇ ਹਨ। ਗਿਆਨੀ ਗਿਆਨ ਸਿੰਘ ਜੀ ਨਿਹੰਗ ਸਿੰਘਾਂ ਬਾਰੇ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਖੈਹੈਂ ਲੋਹ-ਪਾਤ੍ਰ ਮੈਂ ਜ਼ੇਵਰ ਰਖੈ ਹੈਂ ਲੋਹ,*
*ਰਹਿਤ ਸਰੋਹ ਸਦਾ ਮੋਹ ਸੈਨ ਗਾਲੀ ਹੈ।*
*ਊਚ ਦਸਤਾਰੇ ਮੰਡੇ ਚੱਕਰ ਕਰਦ ਖੰਡੇ,*
*ਰਾਖੈਂ ਗਹਿ ਦੰਡੇ ਔ ਪੁਸ਼ਾਕ ਰੰਗ ਕਾਲੀ ਹੈ।*
*ਚਾਹਿਤ ਨ ਬਿਸ਼ੇ ਸ੍ਵਾਦ ਰਹਿਤ ਅਜ਼ਾਦ ਸਦਾ,*
*ਕਰਤ ਬਤਿੰਡੇ ਬਾਦ ਅਧਿਕ ਉਤਾਲੀ ਹੈ।*
*ਮਰਯਾਦ ਬੇਦ ਨਾਂਹਿ ਜਾਤਿ ਬਰਣ ਭੇਦ ਨਾਂਹਿ,*
*ਮਿਲੇ ਜੋਊ ਬਾਂਟ ਖਾਹਿਂ, ਯਾਂਹੀ ਤੈ ਅਕਾਲੀ ਹੈਂ ॥੧੯੯॥*[੫]

ਨਿਹੰਗ ਸਿੰਘਾਂ ਦੇ ਖਾਣ ਪੀਣ ਅਤੇ ਆਮ ਰਹਿਤ ਮਰਯਾਦਾ ਬਾਰੇ ਗਿਆਨੀ ਜੀ ਇਉਂ ਲਿਖਦੇ ਹਨ:

*. . .ਬਿਵਹਾਰ ਕਾਰ ਕੰਮ ਕਰਿ ਹੈਂ ਨ ਚੈਹੈਂ ਦੰਮ,*
*ਰਹਿਤ ਖੁਸਾਲ ਗੰਮ ਧਾਰਤ ਨ ਅੰਗ ਹੈਂ।*
*ਸਤ-ਸੰਗ ਨਾ ਕਰੈਹੈਂ ਸ਼ਾਸਤ੍ਰ ਨਾ ਸੁਨੈਹੈਂ*
*ਏਕ ਬਾਣੀ ਗੁਰੁ ਕੀ ਪਢੈ ਹੈਂ ਸਹਿਤ ਉਮੰਗ ਹੈਂ।*
*ਘੂਰ ਘੱਪ ਖੈਹੇਂ ਗੁਰੁਦ੍ਵਾਰਯੋਂ ਮੈਂ ਫਿਰੈ ਹੈਂ,*
*ਲੈਹੈਂਦੀਨ ਹ੍ਵੈ ਨ ਮੰਗ, ਕੈਹੈਂ ਲੋਗ ਯੌਂ ਨਿਹੰਗ ਹੈਂ ॥੨੦੦॥*
*ਔਰਨ ਕੋ ਭੇਖੀ ਭਾਨੈਂ ਆਪ ਕੋ ਅਲੇਖੀ ਮਾਨੈ,*
*ਸ਼ਰ੍ਹਾ ਕੇ ਸਿਪਾਹੀ ਰਖਵਾਰੇ ਭਾਰੇ ਚੰਗ ਹੈਂ।*
*ਮਾਨਤ ਅਕਾਲ ਨਿਜ ਗੁਰੁ ਬਿਨ ਔਰ ਕੋ ਨ,*
*ਐਪਰ ਪ੍ਰਕ੍ਰਮਾ ਲੇਤ ਉਲਟੀ ਕੁਢੰਗ ਹੈ।*
*ਮੱਛ ਰੱਸ ਰੁੱਦ੍ਰ ਸਮੁੱਦ੍ਰ ਕੇ ਵੇ ਹੈਂ ਅੱਛ,*
*ਸਹੈਂ ਨ ਤਰਕ ਨਿੰਦ ਲੈਹੈਂ ਅਰਿ ਅੰਗ ਹੈਂ।*

*ਬਾਂਛਤ ਸਦੀਵ ਜੰਗ ਆਯੁਧ ਤੁਰੰਗ ਭੰਗ,*
*ਤੇਊ ਤੋ ਅਭੰਗ ਸਿੰਘ ਗੁਰੂ ਕੇ ਨਿਹੰਗ ਹੈਂ ॥੨੦੧॥*[੬]

**ਨਾਮਧਾਰੀ (ਕੂਕਾ ਲਹਿਰ):**

ਗਿਆਨੀ ਗਿਆਨ ਸਿੰਘ ਜੀ ਕੂਕਿਆਂ ਬਾਰੇ ਲਿਖਦਿਆਂ ਕਹਿੰਦੇ ਹਨ ਕਿ 'ਨਾਮਧਾਰੀ' ਸ਼ਬਦ ਦੀ ਮਸਤੀ ਵਿਚ ਬਹੁਤ ਹੀ ਜ਼ਿਆਦਾ ਮਸਤ ਹੋ ਜਾਂਦੇ ਹਨ। ਗਿਆਨੀ ਜੀ ਅਨੁਸਾਰ ਮਸਤੀ ਵਿਚ ਆ ਕੇ ਕੂਕਾਂ ਮਾਰਨ ਕਰਕੇ ਇਨ੍ਹਾਂ ਦਾ ਨਾਮ 'ਕੂਕੇ' ਪੈ ਗਿਆ।[੭] ਗਿਆਨੀ ਜੀ ਕੂਕਿਆਂ ਦੇ ਅਰੰਭ ਅਤੇ ਵਿਕਾਸ ਦਾ ਜ਼ਿਕਰ ਕਰਦਿਆਂ ਲਿਖਦੇ ਹਨ ਕਿ ਉਨ੍ਹਾਂ ਦੀ ਹਿੰਦੂ, ਤੁਰਕ ਅਤੇ ਸਿੱਖ ਤਿੰਨੇ ਹੀ ਮਾਨਤਾ ਕਰਦੇ ਸਨ। ਨਾਮਧਾਰੀ ਲਹਿਰ ਨੂੰ ਗਿਆਨੀ ਜੀ ਨੇ ਪ੍ਰਗਤੀ ਕਰਦਿਆਂ, ਸੰਕਟ ਵਿਚ ਆਉਂਦਿਆਂ ਆਪਣੀ ਅਖੀਂ ਵੇਖਿਆ ਹੈ। ਕੂਕਿਆਂ ਦੇ ਆਗੂਆਂ ਦੇ ਉਪਦੇਸ਼ ਬਾਰੇ ਗਿਆਨੀ ਜੀ ਲਿਖਦੇ ਹਨ:

*ਪਾਇ ਏਹੁ ਹੁਕਮ ਪ੍ਰਮੇਸ ਕਾ ਬਿਸੇਸ ਫਿਰ,*
*ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।*
*ਹੁੱਕੇ ਛੁਡਵਾਏ ਰਖਵਾਏ ਕੇਸ ਮੋਨਜੋਂ ਕੇ,*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*
*ਫੈਲਜੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,*
*ਠੱਗੀ ਤਜਿ ਥੀਏ ਸੰਤ ਸਤਿਯੁਗ ਆ ਗਿਓ ॥੨੧੬॥...*
*ਦੇਸਨ ਮੈਂ ਧੂੰਮ ਮਾਚੀ ਸਾਚੀ ਇਮ ਤਾਂਹਿ ਤਬਿ,*
*ਆਵੈਂ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ।*
*ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,*
*ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ।...*
*ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਊਰਣ ਮਾਲ,*
*ਕੱਛ ਕੜਾ ਕ੍ਰਦ ਮਰਦ ਨਾਰਿ ਸਭਿ ਜੇਤਗੀ।*
*ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ ਸਾਂਝ,*
*ਰਾਖ ਹੈਂ ਨ ਕਾਹੂੰ ਸੰਗ ਜਗ ਮੈਂ ਸਗੀ।*[੮]

ਗਿਆਨੀ ਗਿਆਨ ਸਿੰਘ ਜੀ ਨੇ ਕੂਕਿਆਂ ਦੇ ਸੰਬੰਧ ਵਿਚ ੨੯ ਕਬਿੱਤ ਲਿਖੇ ਹਨ ਅਤੇ ਜੋ ਵਾਕਫ਼ੀਅਤ ਉਨ੍ਹਾਂ ਵਿਚ ਦਿੱਤੀ ਹੈ, ਇਤਿਹਾਸਿਕ ਪੱਖ ਤੋਂ ਸਹੀ ਅਤੇ ਪ੍ਰਮਾਣਿਕ ਸਮਝੀ ਜਾ ਸਕਦੀ ਹੈ। ਭਾਵੇਂ ਗਿਆਨੀ ਜੀ ਨੂੰ ਸੰਸਾਰਕ ਸਨਮਾਨ ਦੀ ਕੋਈ ਭੁੱਖ ਨਹੀਂ ਸੀ ਪਰ ਉਨ੍ਹਾਂ ਨੂੰ ਇਹ ਚੁੱਭਦਾ ਸੀ ਕਿ ਉਨ੍ਹਾਂ ਨੂੰ ਜੋ ਬਣਦਾ ਸਤਿਕਾਰ

ਉਹ ਨਹੀਂ ਸੀ ਮਿਲਿਆ, ਇਕ ਸੰਸਾਰੀ ਮਨੁੱਖ ਲਈ ਇਹ ਸੁਭਾਵਿਕ ਗੱਲ ਸੀ। ਗਿਆਨੀ ਜੀ ਨੇ ਨਾਮਧਾਰੀਆਂ ਦੇ ਜਜ਼ਬਾਤਾਂ ਅਤੇ ਭਾਵਨਾਵਾਂ ਦਾ ਪੂਰਾ ਸਤਿਕਾਰ ਕਰਦੇ ਹੋਏ ਇਕ ਹਮਦਰਦ ਸ਼ਰਧਾਲੂ ਵਜੋਂ ਲਿਖਿਆ ਹੈ। ਗਿਆਨੀ ਜੀ ਨੇ ਨਾਮਧਾਰੀ ਲਹਿਰ ਦੀ ਕਿਸੇ ਕਿਸਮ ਦੀ ਆਲੋਚਨਾ ਨਹੀਂ ਕੀਤੀ ਸਗੋਂ ਉਨ੍ਹਾਂ ਦੇ ਚੰਗੇ ਗੁਣਾਂ ਦੀ ਪ੍ਰਸੰਸਾ ਕੀਤੀ ਹੈ।

ਨਾਮਧਾਰੀ ਸੰਪ੍ਰਦਾਇ ਦੇ ਪ੍ਰਸਿੱਧ ਆਗੂ ਬਾਬਾ ਰਾਮ ਸਿੰਘ ਜੀ ਬਾਰੇ ਗਿਆਨੀ ਜੀ ਨੇ ਲਿਖਿਆ ਹੈ ਕਿ ਬਾਬਾ ਜੀ ਨੇ ਨਾ ਕੇਵਲ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕੀਤਾ ਅਤੇ ਸਿੰਘਾਂ ਦੇ ਹਿਰਦਿਆਂ ਵਿਚ ਲੋਕ-ਭਗਤੀ ਦਾ ਜਜ਼ਬਾ ਵੀ ਉਤਪੰਨ (ਪੈਦਾ) ਕੀਤਾ।

**ਉਦਾਸੀ ਸੰਪ੍ਰਦਾਇ:**

ਗਿਆਨੀ ਗਿਆਨ ਸਿੰਘ ਜੀ ਨੇ ਉਦਾਸੀ ਸੰਪਰਦਾ ਦਾ 'ਪੰਥ ਪ੍ਰਕਾਸ਼' ਵਿਚ ਵਿਸਥਾਰ-ਪੂਰਵਕ ਜ਼ਿਕਰ ਕੀਤਾ ਹੈ। ਗਿਆਨੀ ਜੀ ਇਸ ਸੰਪਰਦਾ ਦਾ ਮੁੱਢ ਗੁਰੂ ਨਾਨਕ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਤੋਂ ਮੰਨਦੇ ਹਨ, ਬਾਬਾ ਸ੍ਰੀ ਚੰਦ ਜੀ ਨੇ ਗ੍ਰਿਹਸਥ ਧਰਮ ਧਾਰਨ ਨਹੀਂ ਕੀਤਾ। ਅਗਾਂਹ ਜਾ ਕੇ ਇਹ ਸੰਪਰਦਾ ਜੁਦਾ-ਜੁਦਾ ਧੂਣਿਆਂ ਅਤੇ ਬਖ਼ਸ਼ਿਸ਼ਾਂ ਦੇ ਰੂਪ ਵਿਚ ਵਿਸਤਰਿਤ ਹੋਈ ਜਿਨ੍ਹਾਂ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਹਿਯੋਗ ਮਿਲਦਾ ਰਿਹਾ। ਬਾਬਾ ਸ੍ਰੀ ਚੰਦ ਜੀ ਨੇ ਘਰੋਂ ਬਾਹਰ ਜਾ ਕੇ ਬਾਰ੍ਹਾਂ ਸਾਲ ਤਪ ਸਾਧਿਆ ਤੇ ਦੂਰ-ਦੁਰਾਡੇ ਪ੍ਰਚਾਰ ਕਰਦੇ ਰਹੇ। ਬਾਬਾ ਸ੍ਰੀ ਚੰਦ ਜੀ ਨੇ ਆਪਣਾ ਚੇਲਾ ਬਾਬਾ ਗੁਰਦਿੱਤਾ ਜੀ ਨੂੰ ਬਣਾਇਆ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਸਨ ਅਤੇ ਬਾਬਾ ਗੁਰਦਿੱਤਾ ਜੀ ਨੂੰ ਸੇਲੀ ਟੋਪੀ ਦਿੱਤੀ।[੯] ਬਾਬਾ ਗੁਰਦਿੱਤਾ ਜੀ ਨੇ ਆਪਣੇ ਚਾਰ ਚੇਲਿਆਂ ਬਾਲੂ ਜੀ, ਅਲਮਸਤ ਜੀ, ਫੂਲ ਜੀ ਅਤੇ ਗੋਇੰਦਾ ਜੀ ਨੂੰ ਪ੍ਰਚਾਰ ਲਈ ਵੱਖ-ਵੱਖ ਥਾਵਾਂ 'ਤੇ ਭੇਜ ਦਿੱਤਾ ਅਤੇ ਚੌਹਾਂ ਚੇਲਿਆਂ ਨੇ ਧੂਣੇ ਸਥਾਪਿਤ ਕੀਤੇ। ਗਿਆਨੀ ਜੀ ਦੱਸਦੇ ਹਨ ਇਹ ਜਗਤ ਤੋਂ ਉਦਾਸ ਰਹਿੰਦੇ ਸਨ ਇਸ ਕਰਕੇ ਹੀ ਇਨ੍ਹਾਂ ਨੂੰ ਉਦਾਸੀ ਕਹਿੰਦੇ ਹਨ। ਇਹ ਕੇਸ ਦਾੜੀ ਰੱਖਦੇ ਸਨ ਅਤੇ ਦੇਵੀ-ਦੇਵਤਿਆਂ ਆਦਿ ਦੀ ਪੂਜਾ ਦੇ ਖ਼ਿਲਾਫ ਸਨ। ਗਿਆਨੀ ਜੀ ਉਦਾਸੀ ਸੰਪ੍ਰਦਾ ਬਾਰੇ ਆਪਣੇ ਸ਼ਬਦਾਂ ਵਿਚ ਲਿਖਦੇ ਹਨ:

*ਗਲ ਮੈਂ ਰੰਗ ਮਜੀਠੀ ਚੋਲਾ। ਸਿਰ ਪਰ ਦਲਕੀ ਤਾਜ ਅਮੋਲਾ।*
*ਗਲ ਮੈਂ ਸੇਲੀ ਔ ਉਨ ਮਾਲਾ। ਝੋਲੀ ਤੂੰਬਾ ਆਸਣ ਕਾਲਾ।*
*ਦਾਢੀ ਕੇਸ ਸਾਫ ਸਭਿ ਰਖਤੇ। ਭਜਨਾਨੰਦ ਵਿਖੇ ਰਸ ਚਖਤੇ ॥੩੭॥*
*ਚੇਲਾ ਜਿਸ ਕੋ ਜਬੈ ਬਨਾਤੇ। ਜਰ ਜੋਰੂ ਧਰ ਤਜਾਗ ਜਨਾਤੇ।*
*ਚਰਨ ਧੋਇ ਜਲ ਮੈਂ ਦੈਂ ਮੀਠਾ, ਪਉੜੀ ਪਾਂਚ ਪੜ੍ਹਤ ਜਪੁ ਈਠਾ ॥੩੮॥....*
*ਸਤਿਨਾਮੁ ਉਪਦੇਸ਼ ਦਿਢਾਤੇ। ਬਿਨ ਗੁਰੁ ਗ੍ਰੰਥ ਨ ਔਰ ਪੁਜਾਤੇ।*

*ਬਿਨ ਪਰਮੇਸ੍ਵਰ ਔਰ ਨ ਭਜਤੇ। ਦੇਵੀ ਦੇਵ ਸਿਲਾ ਨਹੀਂ ਜਜਤੇ ॥੪੦॥*
*ਮਾਸ ਸ਼ਰਾਬ ਤਮਾਕੂ ਭੰਗੈਂ। ਐਸੀ ਵਸਤੁ ਨ ਛੁਹਿਤੇ ਅੰਗੈਂ ॥੪੧॥*[੧੦]

ਗਿਆਨੀ ਜੀ ਲਿਖਦੇ ਹਨ ਕਿ ਬਾਅਦ ਵਿਚ ਉਦਾਸੀਆਂ ਨੇ ਆਪਣੀ ਮਰਿਆਦਾ ਬਦਲ ਲਈ ਅਤੇ ਨਿਰੇ ਭੇਖ ਬਣਾ ਕੇ ਜਟਾਂ ਰੱਖ ਕੇ ਵਿਚ ਸੁਆਹ ਪਾ ਲਈ ਤੇ ਨਵੇਂ ਗੁਰੂ ਬਣ ਬੈਠੇ ਤੇ ਉਦਾਸੀ ਮਤ ਦੀ ਰੂਪ-ਰੇਖਾ ਹੀ ਬਦਲ ਦਿੱਤੀ। ਗਿਆਨੀ ਜੀ ਦੇ ਸ਼ਬਦਾਂ ਵਿਚ:

*ਜਟਾਂ ਖਾਕ ਤਨ ਭਏ ਅਲਾਗੇ। ਸਿਰ ਮੂੰਹ ਮੁੰਡਤ ਰਹਿਨੇ ਲਾਗੇ।*
*ਪਰਮ ਹੰਸ ਨਿਜ ਕੋ ਸਦਵੈ ਹੈਂ। ਚਮਕਤ ਰੰਗੇ ਬਸਨ ਰਖੈਹੈਂ ॥੯੦॥*
*ਖਾਤ ਤਮਾਕੂ ਹੁੱਕੇ ਪੀਵੈਂ। ਬਿਨ ਨਸਵਾਰ ਲੀਨੇ ਨਹਿੰ ਜੀਵੈਂ।*
*ਗਾਂਜਾ ਚਰਸ ਸਰਸ ਹੀ ਬਰਤੈ। ਗਿਰੇ ਅਗਜਾਨ ਵਿਸ਼ਜੋਂ ਕੇ ਗਰਤੈਂ ॥੯੧॥*
*ਐਸੇ ਅਧਿਕ ਦੇਖੀਯਤ ਅਬਿ ਹੈਂ। ਬਿਨ ਇਨ ਵਿਸ਼ਜੋਂ ਤੇ ਜੋ ਸਭਿ ਹੈਂ।*
*ਤਿਨ ਆਗੇ ਬਿਨਤੀ ਮਮ ਉਰ ਕੀ। ਹੁੱਕਾ ਰੀਤਿ ਨਹੀਂ ਗੁਰੁ ਘਰ ਕੀ ॥੯੨॥*[੧੧]

ਗਿਆਨੀ ਗਿਆਨ ਸਿੰਘ ਜੀ ਉਦਾਸੀਆਂ ਬਾਰੇ ਵਿਸਥਾਰ ਸਹਿਤ ਦੱਸਣ ਉਪਰੰਤ ਉਨ੍ਹਾਂ ਦੇ ਅਖਾੜਿਆਂ ਸੰਬੰਧੀ ਜਾਣਕਾਰੀ ਦਿੰਦੇ ਹੋਏ ਦੱਸਦੇ ਹਨ ਕਿ ਉਦਾਸੀ ਸਾਧੂਆਂ ਨੇ ਉਨ੍ਹਾਂ ਸਾਰੀਆਂ ਥਾਵਾਂ 'ਤੇ ਅਖਾੜੇ ਬਣਾਏ ਜਿੱਥੇ-ਜਿੱਥੇ ਗੁਰੂ ਨਾਨਕ ਸਾਹਿਬ ਉਦਾਸੀਆਂ ਸਮੇਂ ਗਏ ਅਤੇ ਖਾਸਕਰ ਉਦਾਸੀਆਂ ਨੇ ੬ਵੇਂ ਅਤੇ ੯ਵੇਂ ਗੁਰੂ ਸਾਹਿਬਾਨ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨਾਂ 'ਤੇ ਅਖਾੜੇ ਸਥਾਪਿਤ ਕੀਤੇ। ਅਖਾੜਿਆਂ ਵਿਚ ਸਾਧੂ ਗੁਰਬਾਣੀ ਸਮੇਤ ਸਨਾਤਨ ਮਤਾਂ ਦੇ ਗ੍ਰੰਥ ਵੀ ਪੜ੍ਹਦੇ-ਪੜ੍ਹਾਉਂਦੇ ਸਨ, ਵਿਦਿਆਲਿਆਂ ਦੇ ਨਾਲ-ਨਾਲ ਦਵਾਖ਼ਾਨੇ ਵੀ ਚਲਾਉਂਦੇ ਸਨ ਅਤੇ ਨਾਲ-ਨਾਲ ਲੰਗਰ ਦਾ ਪ੍ਰਬੰਧ ਵੀ ਹੁੰਦਾ ਸੀ। ਭਾਵੇਂ ਗਿਆਨੀ ਜੀ ਨਿਰਮਲਾ ਸੰਪਰਦਾ ਨਾਲ ਜੁੜੇ ਹੋਏ ਸਨ, ਪਰ ਜਿਸ ਤਰ੍ਹਾਂ ਗਿਆਨੀ ਜੀ ਨੇ ਦੂਜੀਆਂ ਸਿੱਖ ਸੰਪਰਦਾਵਾਂ ਦਾ ਹਾਲ ਨਿਰਪੱਖਤਾ ਨਾਲ ਦਰਸਾਇਆ ਹੈ ਸਲਾਹੁਣਯੋਗ ਹੈ। ਆਮ ਤੌਰ 'ਤੇ ਇਹ ਹੁੰਦਾ ਹੈ ਕਿ ਜਦੋਂ ਕੋਈ ਵਿਅਕਤੀ ਕਿਸੇ ਮਤ ਦਾ ਅਨੁਯਾਈ ਹੋਵੇ ਤਾਂ ਉਹ ਆਪਣੇ ਮਤ ਨੂੰ ਵਿਸ਼ੇਸ਼ ਤੇ ਉੱਤਮ ਸਿੱਧ ਕਰਨ ਲਈ ਦੂਜੇ ਮਤਾਂ ਨੂੰ ਘਟੀਆ ਅਤੇ ਨੁਕਸਦਾਰ ਦਰਸਾਉਂਦਾ ਹੈ। ਗਿਆਨੀ ਜੀ ਕੂਕੇ ਨਹੀਂ, ਉਹ ਨਿਹੰਗ ਨਹੀਂ, ਉਦਾਸੀ ਨਹੀਂ, ਨਿਰਮਲ ਸੰਪਰਦਾ ਦੇ ਅਨੁਯਾਈ ਸਨ, ਪਰ ਫਿਰ ਵੀ ਗਿਆਨੀ ਜੀ ਦੀ ਕਲਮ ਨੇ ਸਾਰੀਆਂ ਸੰਪਰਦਾਵਾਂ ਦਾ ਇੱਕੋ ਜਿਹਾ ਸਤਿਕਾਰ ਕੀਤਾ ਹੈ ਅਤੇ ਸਾਰੀਆਂ ਸੰਪਰਦਾਵਾਂ ਦਾ ਹਾਲ ਬੜੀ ਉਦਾਰਤਾ ਤੇ ਨਿਰਪੱਖਤਾ ਨਾਲ ਅੰਕਿਤ ਕੀਤਾ ਹੈ। ਇਹ ਗਿਆਨੀ ਜੀ ਦੀ ਵਿਸ਼ਾਲ ਦ੍ਰਿਸ਼ਟੀ ਦਾ ਸੂਚਕ ਹੈ।

**ਹਵਾਲੇ**

੧. *ਤਵਾਰੀਖ ਗੁਰੂ ਖ਼ਾਲਸਾ*, ਭਾਗ ਦੂਜਾ ੧੯੭੦, ਪੰਨਾ ੧੨੭.

*ਬਾਕੀ ਸਫ਼ਾ 87 'ਤੇ*

# ਗਿਆਨੀ ਗਿਆਨ ਸਿੰਘ ਰਚਿਤ 'ਨਿਰਮਲ ਪੰਥ ਪ੍ਰਦੀਪਕਾ' : ਇਕ ਵਿਸ਼ਲੇਸ਼ਣ

*-ਸ. ਕੁਲਵਿੰਦਰ ਸਿੰਘ**

**ਵਿਸ਼ਾ ਪ੍ਰਵੇਸ਼:** ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਸਮੇਂ ਵਿਚ ਲੱਗਭਗ ੨੫ ਗ੍ਰੰਥਾਂ ਦੀ ਰਚਨਾ ਕੀਤੀ ਪਰ ਇਸ ਲੇਖ ਵਿਚ ਅਸੀਂ ਸਿਰਫ ਉਨ੍ਹਾਂ ਦੀ ਇਕ ਰਚਨਾ 'ਨਿਰਮਲ ਪੰਥ ਪ੍ਰਦੀਪਕਾ' ਜਿਹੜੀ ਸੰਨ ੧੮੯੧ ਈ. ਨੂੰ ਪ੍ਰਕਾਸ਼ਿਤ ਹੋਈ ਬਾਰੇ ਹੀ ਵਿਸ਼ਲੇਸ਼ਣ ਕਰਨਾ ਹੈ। ਵਿਸ਼ੇ ਉੱਤੇ ਪਹੁੰਚਣ ਤੋਂ ਪਹਿਲਾਂ ਜ਼ਰੂਰੀ ਹੈ ਕਿ ਸੰਖੇਪ ਵਿਚ ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਬਾਰੇ ਵੀ ਜਾਣਿਆ ਜਾਵੇ। ਸੋ ਇਸ ਲੇਖ ਦਾ ਪਹਿਲਾ ਭਾਗ (ੳ) ਅਤੇ ਦੂਜਾ ਭਾਗ (ਅ) ਹਥਲੇ ਵਿਸ਼ੇ ਨਾਲ ਸੰਬੰਧਿਤ ਹੈ।

(ੳ)

**ਜੀਵਨ :** ਗਿਆਨੀ ਗਿਆਨ ਸਿੰਘ ਜੀ ਦਾ ਜਨਮ ਸ. ਭਾਗ ਸਿੰਘ ਦੁਲਟ ਦੇ ਗ੍ਰਹਿ ਵਿਖੇ ਮਾਈ ਦੇਸਾਂ ਦੀ ਕੁੱਖੋਂ ਅਪ੍ਰੈਲ ੧੮੨੨ ਈ. ਨੂੰ ਸੰਗਰੂਰ ਜ਼ਿਲ੍ਹੇ ਦੇ ਕਸਬੇ ਲੌਂਗੋਵਾਲ ਵਿਚ ਹੋਇਆ। ਦੁਲਟ ਇਨ੍ਹਾਂ ਦਾ ਖ਼ਾਨਦਾਨ ਸੀ। ਇਹ ਦੁਲਟ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਿੱਖ ਬਣੇ। ਦੁਲਟਾਂ ਨੇ ਬਾਅਦ ਵਿਚ ਜੰਗਾਂ-ਯੁੱਧਾਂ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦਿੱਤਾ ਅਤੇ ਇਨ੍ਹਾਂ ਦੁਲਟਾਂ ਨੇ ਖਾਲਸਾ ਪੰਥ ਦੀ ਤਨ, ਮਨ, ਧਨ ਨਾਲ ਸੇਵਾ ਕੀਤੀ। ਗਿਆਨੀ ਗਿਆਨ ਸਿੰਘ ਜੀ ਦਾ ਬਚਪਨ ਬੜੇ ਨਾਜ਼ੁਕ ਹਾਲਾਤਾਂ ਦੇ ਵਿਚ ਗੁਜ਼ਾਰਿਆ। ਘਰ ਦੀ ਆਰਥਿਕ ਹਾਲਤ ਚੰਗੀ ਨਾ ਹੋਣ ਕਰਕੇ ਗਿਆਨੀ ਗਿਆਨ ਸਿੰਘ ਜੀ ੧੮-੧੯ ਸਾਲ ਦੀ ਉਮਰ ਵਿਚ ਪਟਿਆਲਾ ਫੌਜ ਵਿਚ ਭਰਤੀ ਹੋ ਗਏ।੧੮੪੯ ਬਿਕ੍ਰਮੀ 'ਚ ਜੀਂਦ ਦੇ ਮਹਾਰਾਜਾ ਸਰੂਪ ਸਿੰਘ ਵਿਰੁੱਧ ਹੋਈ ਬਗਾਵਤ ਨੂੰ ਕੁਚਲਣ ਲਈ ਮਹਾਰਾਜਾ ਕਰਮ ਸਿੰਘ ਨੇ ਜੋ ਫੌਜੀ ਟੁੱਕੜੀ ਭੇਜੀ ਸੀ, ਉਸ ਵਿਚ ਗਿ. ਗਿਆਨ ਸਿੰਘ ਵੀ ਸ਼ਾਮਿਲ ਸਨ। ਇਸ ਲੜਾਈ ਵਿਚ ਜ਼ਖ਼ਮੀ ਹੋ ਕੇ ਇਕ ਲੱਤ ਨਕਾਰਾ ਹੋ ਗਈ ਜਿਸ ਕਾਰਨ ਫੌਜੀ ਨੌਕਰੀ ਖ਼ਤਮ ਹੋ ਗਈ ਅਤੇ ਆਰਥਿਕ ਤੰਗੀ ਵੀ ਵਧ ਗਈ।

ਗਿਆਨੀ ਜੀ ਨੇ ਘਰ ਵਿਚ ਹੀ ਕੁਝ ਸਮਾਂ ਮਾਤਾ ਜੀ ਨਾਲ ਕੰਮ-ਧੰਦਾ ਕਰਵਾਉਂਦੇ ਬਤੀਤ ਕੀਤਾ। ਇਸ ਤੋਂ ਪਿੱਛੋਂ ਪੰਡਿਤ ਤਾਰਾ ਸਿੰਘ ਨਰੋਤਮ ਜੀ ਨਾਲ ਸੰਪਰਕ ਹੋ ਗਿਆ ਜਿਨ੍ਹਾਂ ਤੋਂ ਆਪ ਜੀ ਨੇ ਮੁੱਢਲੀ ਵਿੱਦਿਆ ਹਾਸਲ ਕੀਤੀ। ਇਨ੍ਹਾਂ ਦੀ ਪ੍ਰੇਰਨਾ ਸਦਕਾ ਹੀ ਗਿਆਨੀ ਜੀ ਨੇ ਸਿੱਖ ਇਤਿਹਾਸ ਦੀ ਖੋਜ ਗੰਭੀਰਤਾ ਨਾਲ ਅਰੰਭ ਕੀਤੀ। ਸਭ ਤੋਂ ਪਹਿਲਾਂ ੧੮੮੦ ਈ. ਵਿਚ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦੀ

---

**ਖੋਜਾਰਥੀ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. ੯੫੯੨੪੪੦੭੬੫*

ਰਚਨਾ ਪ੍ਰਕਾਸ਼ਿਤ ਹੋਈ। ੧੮੯੧-੯੨ ਈ. ਵਿਚ 'ਤਵਾਰੀਖ ਗੁਰੂ ਖਾਲਸਾ' ਦੇ ਪਹਿਲੇ ਤਿੰਨ ਭਾਗ, ਪਹਿਲਾਂ ਪੰਜਾਬੀ ਵਿਚ ਤੇ ਪਿੱਛੋਂ ਉਰਦੂ ਵਿਚ ਪ੍ਰਕਾਸ਼ਿਤ ਕੀਤੇ। ਕੁਝ ਸਮਾਂ ਬਿਮਾਰ ਰਹਿਣ ਤੋਂ ਪਿੱਛੋਂ ਤੰਦਰੁਸਤ ਹੋ ਕੇ ਆਪ ਮਹਾਰਾਜਾ ਪਟਿਆਲਾ ਪਾਸ ਆ ਗਏ। ੯ ਮਾਰਚ, ੧੯੦੮ ਈ. ਨੂੰ ਇਨ੍ਹਾਂ ਨੇ ਮਹਾਰਾਜਾ ਭੁਪਿੰਦਰ ਸਿੰਘ ਦਾ ਅਨੰਦ ਕਾਰਜ ਕਰਵਾਇਆ। ਪਟਿਆਲਾ ਰਿਆਸਤ ਵੱਲੋਂ ਗਿਆਨੀ ਜੀ ਦੀਆਂ ਸਮੁੱਚੀਆਂ ਰਚਨਾਵਾਂ ਦੇ ਪ੍ਰਕਾਸ਼ਨ ਲਈ ਇਕ ਸੁਸਾਇਟੀ ਬਣਾਉਣ ਲਈ ਪ੍ਰਵਾਨਗੀ ਦਿੱਤੀ ਗਈ।

ਗਿਆਨੀ ਗਿਆਨ ਸਿੰਘ ਨੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਤੋਂ ਇਲਾਵਾ ਹੋਰ ਵੱਡੀਆਂ ਰਚਨਾਵਾਂ ਵਿਚ 'ਨਿਰਮਲ ਪੰਥ ਪ੍ਰਦੀਪਕਾ, ਗੁਰਧਾਮ ਸੰਗ੍ਰਹ, ਖਾਲਸਾ ਧਰਮ ਪਤਿਤ ਪਾਵਨ, ਤਵਾਰੀਖ ਅੰਮ੍ਰਿਤਸਰ, ਤਵਾਰੀਖ ਲਾਹੌਰ, ਰਿਪੁਦਮਨ ਪ੍ਰਕਾਸ਼, ਭੁਪਿੰਦਰਾ ਨੰਦ, ਇਤਿਹਾਸ ਰਿਆਸਤ ਬਾਗੜੀਆਂ, ਸੂਰਜ ਪ੍ਰਕਾਸ਼ ਵਾਰਤਕ' ਆਦਿ ਦੀ ਰਚਨਾ ਕੀਤੀ। ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਅਣਛਪੀਆਂ ਰਹਿ ਗਈਆਂ ਸਨ।

ਇਹ ਮਹਾਨ ਇਤਿਹਾਸਕਾਰ ਤੇ ਸਿੱਖ ਵਿਦਵਾਨ ਆਪਣੇ ਪੂਰੇ ਜੀਵਨ ਦੌਰਾਨ ਸਖ਼ਤ ਘਾਲਣਾ ਘਾਲ ਕੇ ੨੪ ਸਤੰਬਰ, ੧੯੨੧ ਈ. ਨੂੰ ਨਾਭਾ ਵਿਖੇ ਅਕਾਲ ਚਲਾਣਾ ਕਰ ਗਏ।

(ਅ)

**ਨਿਰਮਲ ਪੰਥ ਪ੍ਰਦੀਪਕਾ:-** 'ਨਿਰਮਲ ਪੰਥ ਪ੍ਰਦੀਪਕਾ' (੧੮੯੧ ਈ.) ੧੯ਵੀਂ ਸਦੀ ਦਾ ਬ੍ਰਜ ਭਾਸ਼ਾ ਵਿਚ ਲਿਖਿਆ ਗਿਆ ਗ੍ਰੰਥ ਹੈ। ਇਹ ਲਿਖਤ ਪੱਥਰ ਛਾਪ ਨਾਲ ੧੦੦ ਪੰਨਿਆਂ ਵਿਚ ਛਪੀ। ਇਸ ਦੇ ਹਰ ਪੰਨੇ 'ਤੇ ੨੧ ਸਤਰਾਂ ਹਨ। ਇਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਉਪਲੱਬਧ ਹੈ। ਇਸ ਦੀ ਮੂਲ ਰਚਨਾ ਨੂੰ ਇੰਦਰ ਸਿੰਘ ਚਕਰਵਰਤੀ ਜੀ ਨੇ ੧੯੬੨ ਈ. ਵਿਚ ੮੮ ਪੰਨਿਆਂ ਵਿਚ ਪ੍ਰਕਾਸ਼ਿਤ ਕਰਵਾਇਆ। ਇਹ ਨਿਰਮਲ ਪੰਥ ਦੇ ਇਤਿਹਾਸ ਬਾਰੇ ਜਾਣਕਾਰੀ ਦੇਣ ਵਾਲਾ ਅਹਿਮ ਸ੍ਰੋਤ ਹੈ। ਇਸ ਗ੍ਰੰਥ ਵਿਚ ਨਿਰਮਲ ਪੰਥ ਦੇ ਵਿਕਾਸ, ਨਿਰਮਲ ਰਹਿਤ ਮਰਿਯਾਦਾ ਅਤੇ ਸਾਹਿਤ ਬਾਰੇ ਲਿਖਿਆ ਮਿਲਦਾ ਹੈ। 'ਨਿਰਮਲ ਪੰਥ ਪ੍ਰਦੀਪਕਾ' ਤੋਂ ਸਾਨੂੰ ਸਿੱਖ ਇਤਿਹਾਸ ਦੇ ਹੋਰ ਕਈ ਪੱਖਾਂ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਹ ਗ੍ਰੰਥ ਬ੍ਰਜ ਭਾਸ਼ਾ ਵਿਚ ਰਚਿਤ ਹੈ ਗਿਆਨੀ ਜੀ ਨੇ ਇਸ ਵਿਚ ਸਾਫ-ਸੁਥਰੀ ਅਤੇ ਸਰਲ ਭਾਸ਼ਾ ਦੀ ਵਰਤੋਂ ਕੀਤੀ ਹੈ।

**ਵਿਆਖਿਆ:-** ਮੰਗਲਾ ਚਰਣ ਨਾਲ 'ਨਿਰਮਲ ਪੰਥ ਪ੍ਰਦੀਪਕਾ' ਦੀ ਸ਼ੁਰੂਆਤ ਅਤੇ ਵਾਹਿਗੁਰੂ ਜੀ ਦੀ ਉਸਤਤ, ਓਟ ਆਸਰਾ ਲੈਣ ਨਾਲ ਹੁੰਦੀ ਹੈ। ਇਸ ਤਰ੍ਹਾਂ ਗਿਆਨੀ ਜੀ ਕਹਿ ਰਹੇ ਹਨ ਕੇ ਉਨ੍ਹਾਂ ਗੁਰੂ ਦੀ ਕਿਰਪਾ ਨਾਲ ਆਪਣੀ ਰਚਨਾ ਵਿਚ ਸਿੱਖ ਇਤਿਹਾਸ ਦੇ ਵੱਖ-ਵੱਖ ਪੱਖ ਪੇਸ਼ ਕੀਤੇ ਹਨ। ਉਹ ਨਿਰਮਲ ਪੰਥ ਨੂੰ ਗੁਰੂ ਦਾ

ਪੰਥ ਆਖਦੇ ਹਨ। ਇਸ ਲਿਖਤ ਨੂੰ ਰਚ ਕੇ ਮਨੁੱਖੀ ਈਰਖਾ ਅਤੇ ਸ਼ੰਕੇ ਦੂਰ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਗਈ ਹੈ।

**ਅਥ "ਨਿਰਮਲ ਪੰਥ ਪ੍ਰਦੀਪਕਾ" ਲਿਖਯਤੇ ॥:-** ਗਿਆਨੀ ਜੀ ਕਹਿ ਰਹੇ ਹਨ ਕਿ ਉਸ ਸਮੇਂ ਲੋਕਾਂ ਵਿਚ ਨਿਰਮਲ ਪੰਥ ਦੇ ਪੈਦਾ ਹੋਣ ਸੰਬੰਧੀ ਕਾਫੀ ਸ਼ੰਕੇ ਪੈਦਾ ਹੋ ਰਹੇ ਸਨ, ਕਈ ਕਹਿੰਦੇ ਸਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਰੋਸਾਇਆ ਪੰਥ ਹੈ ਕਈ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮੰਨਦੇ ਹਨ। ਗਿਆਨੀ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਜਿਹੜੇ ਲੋਕ ਗ੍ਰਿਹਸਥੀ ਸੇਵਕ ਤੇ ਉਪਦੇਸ਼ਕ ਰਹੇ ਉਹ ਸਿੱਖ ਕਹਾਉਂਦੇ ਸਨ ਤੇ ਜੋ ਗ੍ਰਿਹਸਥੀ ਛੱਡ ਕੇ ਉਪਦੇਸ਼ ਲੈ ਕੇ ਗੁਰੂ ਜੀ ਦੇ ਚੇਲੇ ਬਣਦੇ ਰਹੇ ਉਹ ਨਿਰਮਲੇ ਸਿੱਖ ਅਖਵਾਏ।

ਨਿਰਮਲੇ ਸਿੱਖ, ਗ੍ਰਿਹਸਥੀ ਸਿੱਖ ਤੇ ਨਿਹੰਗ ਸਿੰਘ ਇਨ੍ਹਾਂ ਸਾਰਿਆਂ ਦੀ ਮਰਯਾਦਾ ਇੱਕ ਹੈ ਇਨ੍ਹਾਂ ਦੀ ਰਹਿਤ ਇਕੋ ਜਿਹੀ ਹੈ ਪਰ ਖਾਣ, ਪਾਣ, ਪਹਿਨਣ, ਗੁਫਤਾਰ, ਦਸਤਾਰ, ਰਫਤਾਰ, ਅਚਾਰ ਵਿਚ ਕੁਝ-ਕੁਝ ਭਿੰਨਤਾ ਹੈ। ਸਿੱਖ ਰਹਿਤ ਦੀ ਮਹੱਤਤਾ ਬਾਰੇ ਦੱਸਿਆ ਗਿਆ ਹੈ ਜਿਵੇਂ ਕਛਹਿਰਾ, ਕੜਾ, ਕਿਰਪਾਨ, ਕੇਸ, ਕੰਘਾ ਇਹ ਜ਼ਰੂਰੀ ਰਹਿਤ ਹੈ ਜਿਸ ਨੂੰ ਛੱਡਿਆ ਨਹੀਂ ਜਾ ਸਕਦਾ।

**ਅਥ ਕਥਾ ਪ੍ਰਸੰਗ ॥** (ਸਾਖੀ ੧) ਇਸ ਸਾਖੀ ਵਿਚ ਭਾਈ ਦਰਬਾਰਾ ਸਿੰਘ ਨੇ ਰਾਮ ਕੌਰ ਅੱਗੇ ਬੇਨਤੀ ਕੀਤੀ ਕਿ ਜੇ ਕੋਈ ਕੇਸਾਧਾਰੀ ਸਿੰਘ ਸਾਧੂ ਬਣਨਾ ਚਾਹੇ ਤਾਂ ਉਹ ਕਿਸ ਪੰਥ ਵਿਚ ਸਾਧੂ ਬਣੇ। ਉਨ੍ਹਾਂ ਨੇ ਫੁਰਮਾਇਆ ਜਦੋਂ ਕਿ ਉਦਾਸੀ ਤੇ ਸੰਨਿਆਸੀ ਆਦਿ ਸਾਰੇ ਪੰਥ ਪਰਮ ਪਦ ਪ੍ਰਾਪਤ ਕਰਨ ਵਾਲੇ ਹਨ ਪਰ ਕੇਸਧਾਰੀ ਸਾਧੂ ਨੂੰ ਕਿਸੇ ਹੋਰ ਭੇਖਧਾਰੀ ਪੰਥ ਨੂੰ ਛੱਡ ਨਿਰਮਲ ਪੰਥ ਅਪਣਾਉਣਾ ਚਾਹੀਦਾ ਹੈ ਕਿਉਂਕਿ ਹੋਰ ਭੇਖਧਾਰੀ ਧਰਮਾਂ ਵਿਚ ਜਾ ਕੇ ਕੇਸਾਂ ਆਦਿ ਦੀ ਬੇਅਦਬੀ ਹੁੰਦੀ ਹੈ ਅਤੇ ਸਿੰਘ ਦਾ ਸਿੱਖੀ ਧਰਮ ਨਸ਼ਟ ਹੋ ਜਾਂਦਾ ਹੈ :

*ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

ਇਸ ਸਾਖੀ ਵਿਚ ਸਾਹਿਬ ਰਾਮ ਕੌਰ ਜੀ ਹੋਰਨਾਂ ਪੰਥਾਂ ਦੇ ਵਿਚ ਜੋ ਔਗੁਣ ਸਨ ਉਹ ਦੱਸ ਰਹੇ ਹਨ। ਜਿਵੇਂ ਮਾਸ, ਮਦਰਾ, ਤੰਬਾਕੂ ਆਦਿ ਦੀ ਵਰਤੋਂ ਜਿਨ੍ਹਾਂ ਦੀ ਸਿੱਖ ਧਰਮ ਵਿਚ ਨਿਖੇਧੀ ਕੀਤੀ ਗਈ ਹੈ :

*ਅਲੁ ਮਲੁ ਖਾਈ ਸਿਰਿ ਛਾਈ ਪਾਈ ॥*
*ਮੂਰਖਿ ਅੰਧੈ ਪਤਿ ਗਵਾਈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

ਅੱਗੇ ਰਾਮ ਕੌਰ ਜੀ ਸਿੰਘਾਂ ਦੇ ਸਵਾਲਾਂ ਦੇ ਜਵਾਬ ਦਿੰਦੇ ਹੋਏ ਖਾਲਸਾ ਪੰਥ ਦੀ ਮਰਯਾਦਾ ਅਤੇ ਰਹਿਤ ਦੀ ਮਹਾਨਤਾ ਬਾਰੇ ਦੱਸਦੇ ਹਨ ਅਤੇ ਕਹਿ ਰਹੇ ਹਨ ਖਾਲਸਾ ਪੰਥ ਪਰਮੇਸ਼ਰ ਦਾ ਹੈ। ਜਿਹੜਾ ਵਡਭਾਗੀ ਪੁਰਸ਼ ਸੰਸਾਰ ਤੋਂ ਵੈਰਾਗੀ ਹੋ ਕੇ ਨਿਰਮਲ ਪੰਥ ਵਿਚ ਸੰਤ ਬਾਣਾ ਧਾਰਨ ਕਰ, ਸ਼ਬਦ ਵੀਚਾਰ ਅਤੇ ਸਤਿਸੰਗ ਭਗਤੀ ਕਰਦਾ ਹੋਇਆ ਅਪਣਾ ਜੀਵਨ ਸਫਲ ਕਰਦਾ ਹੈ ਉਹ ਨਿਰਮਲ ਸੰਤ ਹੈ। ਭਾਈ ਗੰਡਾ ਸਿੰਘ

ਜੀ ਅੱਗੇ ਪ੍ਰਸ਼ਨ ਕਰਦੇ ਹਨ ਕਿ ਬਾਕੀ ਉਦਾਸੀ ਪੰਥ ਆਦਿ ਵੀ ਗੁਰੂ ਦੇ ਹਨ ਪਰ ਉਨ੍ਹਾਂ ਨੂੰ ਖਾਲਸਾ ਕਿਉਂ ਨਹੀਂ ਕਿਹਾ ਜਾਂਦਾ। ਪ੍ਰਸ਼ਨ ਸੁਣ ਕੇ ਸਾਹਿਬ ਰਾਮ ਕੌਰ ਜੀ ਬੋਲੇ ਕਿ ਭਾਈ ਉਦਾਸੀ ਆਦਿਕ ਸਭ ਧਰਮ ਪਰੰਪਰਾ ਗੁਰੂ ਕੀ ਹੈ ਪਰ ਨਿਰਮਲ ਪੰਥ ਖਾਸ ਪ੍ਰਤੱਖ ਗੁਰੂ ਸਾਹਿਬੋਂ ਦਾ ਹੈ ਜੋ ਪਹਿਲੇ ਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਲਾਇਕ ਪ੍ਰੀਖਿਆ ਲੈ ਕੇ ਜੋਤਿ ਟਿਕਾ ਕੇ ਉਨ੍ਹਾਂ ਨੂੰ ਜਗਤ ਗੁਰੂ ਬਣਾਇਆ ਅਤੇ ਅੰਗਦ ਜੀ ਨੇ ਅੱਗੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਹ ਰੀਤ ਦਸਵੇਂ ਗੁਰੂ ਸਾਹਿਬ ਜੀ ਤਕ ਚੱਲੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ-ਗੁਰੂ ਪੰਥ ਨੂੰ ਬਖ਼ਸ਼ਿਸ਼ ਕੀਤੀ। ਇਸ ਕਰ ਕੇ ਇਹ ਪੰਥ ਪ੍ਰਤੱਖ ਗੁਰੂ ਸਾਹਿਬਾਨ ਦਾ ਹੈ ਅਤੇ ਮਰਯਾਦਾ ਵੀ ਗੁਰੂ ਸਾਹਿਬ ਵਾਲੀ ਹੀ ਹੈ।

**ਬਖਸ਼ਸ਼ ੩॥** ਇੱਥੇ ਗੁਰੂ ਜੀ ਖੁਸ਼ ਹੋ ਕੇ ਆਪਣੇ ਸੇਵਕ ਚੰਦਨ ਹਰੀ ਨੂੰ ਸ਼ਸਤ੍ਰ, ਬਸਤ੍ਰ, ਜ਼ੇਵਰ, ਜੋ ਭੇਟਾ ਆਉਂਦੀ ਸੀ ਬਖਸ਼ਣ ਲਗੇ ਤਾਂ ਇਹ ਦੇਖ ਕੇ ਦੂਸਰੇ ਈਰਖਾ ਕਰਨ ਲੱਗੇ। ਇਕ ਦਿਨ ਇਨ੍ਹਾਂ ਚੰਦਨ ਹਰੀ ਦਾ ਡੇਰਾ ਲੁੱਟ ਲਿਆ। ਗੱਲ ਗੁਰੂ ਸਾਹਿਬ ਜੀ ਕੋਲ ਆਈ ਤਾਂ ਗੁਰੂ ਜੀ ਚੰਦਨ ਹਰੀ ਨੂੰ ਪੁੱਛਣ ਲੱਗੇ ਦਸ ਭਾਈ ਇਨ੍ਹਾਂ ਨੂੰ ਕੀ ਸਜ਼ਾ ਦਿੱਤੀ ਜਾਵੇ ਤਾਂ ਉਸ ਦਾ ਕਹਿਣਾ ਸੀ ਕੇ ਗੁਰੂ ਜੀ ਮੈਨੂੰ ਤਾਂ ਸਾਰਿਆਂ 'ਚ ਆਪ ਦਾ ਰੂਪ ਹੀ ਨਜ਼ਰ ਆ ਰਿਹਾ ਹੈ ਇਸ ਲਈ ਮੇਰੀ ਬੇਨਤੀ ਹੈ ਕਿ ਜੋ ਕੁਝ ਮੇਰੇ ਕੋਲ ਹੈ ਉਹ ਵੀ ਇਨ੍ਹਾਂ 'ਚ ਵੰਡ ਦਿਉ। ਗੁਰੂ ਸਾਹਿਬ ਬਹੁਤ ਖੁਸ਼ ਹੋਏ ਤੇ ਕਹਿਣ ਲੱਗੇ ਤੂੰ ਤਾਂ ਬ੍ਰਹਮਗਿਆਨੀ ਨਿਰਮਲਾ ਸੰਤ ਹੈ ਤੇਰੇ ਇਸ ਭੇਖ ਦੀ ਚਮਕ ਦਮਕ ਨਿਰਮਲੇ ਸੰਤਾਂ ਵਿਚ ਪ੍ਰਕਾਸ਼ਦੀ ਰਹੇਗੀ ਅਤੇ ਗਿਆਨ ਦੀ ਰੋਸ਼ਨੀ ਪੂਰੇ ਜਗਤ ਵਿਚ ਫੈਲਾਏਗੀ।

**ਬਖਸ਼ਸ਼ ੪॥** ਇਕ ਵਾਰ ਗੁਰੂ ਸਾਹਿਬ ਸੁਨੀਅਰ ਪਿੰਡ ਗਏ ਉਸ ਸਮੇਂ ਕਾਲ ਪਿਆ ਹੋਇਆ ਸੀ ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਪਿੰਡ 'ਚੋਂ ਭੋਜਨ ਛਕ ਕੇ ਆਉਣ ਲਈ ਕਿਹਾ ਸਿੰਘ ਚਲੇ ਗਏ ਵਾਪਸੀ ਤੇ ਗੁਰੂ ਜੀ ਦੇ ਪੁੱਛਣ ਤੇ ਸਭ ਦਸਣ ਲਗੇ ਗੁਰੂ ਜੀ ਅਸੀਂ ਆ ਭੋਜਨ ਛਕਿਆ ਪਰ ਭਾਈ ਗਜਾ ਸਿੰਘ ਨੇ ਕਿਹਾ ਗੁਰੂ ਜੀ ਮਨ ਤ੍ਰਿਪਤ ਹੋ ਗਿਆ ਅਤੀ ਉੱਤਮ ਭੋਜਨ ਛਕ ਕੇ ਪਤਾ ਚੱਲਿਆ ਕਿ ਪ੍ਰੇਮ ਭਾਵਨਾ ਨਾਲ ਬਣਿਆ ਤੇ ਛਕਾਇਆ ਭੋਜਨ ਛਕ ਕੇ ਮਨ ਕਿਵੇਂ ਤ੍ਰਿਪਤ ਹੋ ਜਾਂਦਾ ਹੈ। ਜਦੋਂ ਪਤਾ ਲਗਿਆ ਕਿ ਜਿਸ ਸਿੱਖ ਦੇ ਘਰ ਗਜਾ ਸਿੰਘ ਭੋਜਨ ਛਕ ਕੇ ਆਏ ਸੀ ਉਸ ਦੇ ਘਰ ਤਾਂ ਕਈ-ਕਈ ਦਿਨ ਭੋਜਨ ਨਹੀਂ ਸੀ ਬਣਦਾ ਇੰਨੀਂ ਗਰੀਬੀ ਹੋਣ ਦੇ ਬਾਵਜੂਦ ਉਸ ਨੇ ਕੁਝ ਭਿੱਜੇ ਹੋਏ ਦਾਣੇ ਸਿੰਘ ਨੂੰ ਛਕਾਏ, ਉਸ ਨੇ ਗੁਰੂ ਸਾਹਿਬ ਜੀ ਨੂੰ ਕਿਹਾ ਮੈਨੂੰ ਮਾਫ ਕਰ ਦਿਉ ਜੀ ਮੈਂ ਸੇਵਾ ਨਹੀਂ ਕਰ ਸਕਿਆ ਗੁਰੂ ਜੀ ਖੁਸ਼ ਹੋ ਕੇ ਤਿੰਨ ਵਾਰ ਆਖਦੇ ਹਨ 'ਧੰਨ ਸਿਖੀ', 'ਧੰਨ ਸਿਖੀ', 'ਧੰਨ ਸਿਖੀ' ਅਤੇ ਗਜਾ ਸਿੰਘ ਨੂੰ ਬਖਸ਼ਿਸ਼ ਕੀਤੀ ਕਿ ਤੁਹਾਡੇ ਵਰਗੇ ਸੰਤੋਖੀ ਬਿਰਤੀ ਅਤੇ ਨਿਰਮਲ ਭੇਖ ਦੀ ਜਗਤ ਵਿਚ ਪ੍ਰਸਿੱਧੀ ਹੋਵੇਗੀ। ਗੁਰੂ ਜੀ ਨੇ ਇਸ ਸੰਬੰਧ ਵਿਚ ਛੰਦ ਉਚਾਰਨ ਕੀਤਾ (ਪਾਤਸਾਹੀ ੧੦ ਗਰਟੀ ਛੰਦ ॥)

**ਬਖਸ਼ਸ਼ ੫ ॥** ਇਸ ਵਿਚ ਨਿਰਮਲੇ ਸਿੱਖਾਂ ਅਤੇ ਖਾਲਸੇ ਦੇ ਗੁਣਾਂ ਦੀ ਗੱਲ ਹੋਈ।

ਰਾਮ ਕੌਰ ਜੀ ਦੱਸ ਰਹੇ ਹਨ ਕਿ ਦਯਾ ਸਿੰਘ ਨੇ ਗੁਰੂ ਜੀ ਤੋਂ ਖਾਲਸੇ ਦੇ ਗੁਣ, ਲੱਛਣਾਂ ਬਾਰੇ ਪੁੱਛਿਆ ਤਾਂ ਗੁਰੂ ਜੀ ਨੇ ਖਾਲਸੇ ਦੇ ਨਿਰਮਲ ਭੇਖ ਅਤੇ ਗੁਣਾਂ ਬਾਰੇ ਛੰਦ ਉਚਾਰਨ ਕੀਤਾ। (ਪਦਾ ਛੰਦਾ ॥)

**ਬਖਸ਼ਸ਼ ੬॥** ਗੁਰੂ ਸਾਹਿਬ ਸਿੱਖਾਂ ਨੂੰ ਪਰਖਣ ਲਈ ਭਾਈ ਨੰਦ ਲਾਲ ਜੀ ਨੂੰ ਨਾਲ ਲੈ ਕੇ ਅੰਮ੍ਰਿਤ ਵੇਲੇ ਭੇਖ ਬਦਲ ਕੇ ਨਿਕਲੇ ਅਤੇ ਦੇਖਿਆ ਜੋ ਸਿੱਖ ਸੁੱਤੇ ਪਏ ਸਨ ਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਆਲਸੀ ਖਾਲਸਾ ਕਿਹਾ, ਜੋ ਦੂਸਰਿਆਂ ਦੀਆਂ ਗੱਲਾਂ ਕਰ ਰਹੇ ਸਨ ਉਨ੍ਹਾਂ ਲਈ ਗ੍ਰੰਥ ਸਾਹਿਬ ਜੀ 'ਚੋਂ ਸ਼ਬਦ ਬੋਲੇ *(ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥)* ਤੇ ਰਜੋ ਗੁਣੀ ਸੰਸਾਰੀ ਖਾਲਸਾ ਉਨ੍ਹਾਂ ਨੂੰ ਕਿਹਾ। ਜੋ ਭਜਨ ਬੰਦਗੀ ਕਰ ਰਹੇ ਸਨ ਓਨ੍ਹਾਂ ਲਈ *(ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ॥)* ਸ਼ਬਦ ਉਚਾਰੇ ਅਤੇ ਉਨ੍ਹਾਂ ਨੂੰ 'ਨਿਰਮਲ ਪੰਥ ਖਾਲਸਾ' ਦਾ ਖਿਤਾਬ ਦਿੱਤਾ ਅਤੇ ਵਾਹਿਗੁਰੂ ਜੀ ਦੇ ਨਾਮ ਸਿਮਰਨ ਨੂੰ ਮੁਕਤੀ ਦਾ ਉੱਤਮ ਮਾਰਗ ਦੱਸਿਆ।

**ਬਖਸ਼ਸ਼ ੭॥** ਇਸ ਸਾਖੀ ਵਿਚ ਗੁਰੂ ਜੀ ਨੇ ਸੰਗਤ ਨੂੰ ਕਿਹਾ ਭੁੱਖੇ ਨੂੰ ਭੋਜਨ ਦੇਣਾ ਧਰਮ ਹੈ ਇਕ ਦਿਨ ਗੁਰੂ ਜੀ ਨੇ ਸੰਗਤ ਵਿਚ ਪੁੱਛ ਲਿਆ ਕਿ ਤੁਸੀਂ ਸਾਰੇ ਇਹ ਸੇਵਾ ਕਰਦੇ ਹੋ ਤਾਂ ਸਾਰੇ ਤਰੀਫਾਂ ਕਰਨ ਆਪਣੀਆਂ ਕੇ ਅਸੀਂ ਆ ਦਿੰਦੇ ਹਾਂ ਅਸੀਂ ਇਹ ਦਿੰਦੇ ਹਾਂ ਵੱਡੀਆਂ-ਵੱਡੀਆਂ ਗੱਲਾਂ ਕਰਨ। ਇਕ ਦਿਨ ਗੁਰੂ ਜੀ ਧਰਮ ਸਿੰਘ ਨੂੰ ਨਾਲ ਲੈ ਕੇ ਪਿੰਡ ਵਿਚ ਗਜਾ ਲੈਣ ਚਲੇ ਗਏ ਕਿਸੇ ਨੇ ਇੱਕ ਰੋਟੀ ਦਿੱਤੀ ਕਿਸੇ ਨੇ ਕਿਹਾ ਲੰਗਰ ਵਰਤ ਗਿਆ, ਕੋਈ ਕਹਿੰਦਾ ਹਲੇ ਬਣੀ ਨਹੀਂ ਭਾਈ ਨੰਦ ਲਾਲ ਜੀ ਨੇ ਆਪਣਾ ਸਾਰਾ ਹੀ ਪ੍ਰਸਾਦਾ ਦੇ ਦਿੱਤਾ। ਗੁਰੂ ਸਾਹਿਬ ਜੀ ਨੇ ਖੁਸ਼ ਹੋ ਕੇ ਇਨ੍ਹਾਂ ਸੱਚੇ ਸਿੰਘਾ ਨੂੰ ਆਪਣੀ ਝੋਲੀ ਅਤੇ ਫਕੀਰੀ ਵਾਲਾ ਨਿਰਮਲ ਭੇਖ ਬਖਸ਼ਿਸ਼ ਕੀਤਾ ਅਤੇ ਕਿਹਾ ਆਪ ਜਿਹੇ ਬਿਰਕਤ ਨਿਰਮਲੇ ਸਾਧੂ ਬਹੁਤ ਹੋਣਗੇ।

**ਬਖਸ਼ਸ਼ ੮॥** ਇਕ ਵਾਰ ਗੁਰੂ ਸਾਹਿਬ ਜੀ ਦੇ ਦੀਵਾਨ ਵਿਚ ਸ੍ਵਾਂਗੀਆਂ ਵੱਲੋਂ ਹਾਸ-ਰਸ ਵਾਲੇ ਵਿਅੰਗ ਸੁਣਾਏ ਗਏ ਬਹੁਤ ਸਾਰੇ ਸਿੰਘ ਚੰਚਲ ਹੋ ਕੇ ਗੁਰੂ ਜੀ ਦਾ ਅਦਬ-ਸਤਿਕਾਰ ਭੁੱਲ ਬੈਠੇ ਗੁਰੂ ਜੀ ਨੇ ਚੁਫੇਰੇ ਨਜ਼ਰ ਘੁਮਾਈ ਤਾਂ ਦੇਖਿਆ ਪੰਜ ਪਿਆਰੇ ਨਾਮ ਸਿਮਰਨ ਵਿਚ ਲੀਨ ਸਨ। ਫਿਰ ਗੁਰੂ ਸਾਹਿਬ ਜੀ ਨੇ ਸਮਝਾਇਆ ਕੇ ਭਾਈ ਸਿੱਖੋ ਇਸ ਕਰਕੇ ਗੁਰਮਤਿ ਵਿਚ ਇਹ ਚੀਜਾਂ ਬਿਵਰਜਿਤ ਹਨ ਕਿਉਂਕਿ ਇਨ੍ਹਾਂ ਨਾਲ ਸਿੱਖਾਂ ਦੀ ਬਿਰਤੀ ਨਾਮ ਸਿਮਰਨ ਨਾਲੋਂ ਟੁੱਟਦੀ ਹੈ ਅਤੇ ਵਿਕਾਰਾਂ ਦਾ ਸੰਗਲ ਗ਼ਲ ਵਿਚ ਪੈ ਜਾਂਦਾ ਹੈ ਜੋ ਦਿਨੋਂ-ਦਿਨ ਭੀੜਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਗੁਰੂ ਜੀ ਨੇ ਉਨ੍ਹਾਂ ਪੰਜਾਂ ਸਿੰਘਾਂ ਨੂੰ ਨਿਰਮਲੇ ਸੰਤ ਕਿਹਾ ਅਤੇ ਕਿਹਾ ਕੇ ਇਹ ਨਿਰਮਲੇ ਸੰਤ ਬਹੁਤ ਥੋੜ੍ਹੇ ਹੋਣਗੇ।

**ਬਖਸ਼ਸ਼ ੯॥** ਇੱਥੇ ਨਿਰਮਲੇ ਸੰਤਾਂ ਦਾ ਗੁਰੂ ਸਾਹਿਬ ਦੀ ਕਿਰਪਾ ਨਾਲ ਪੰਜ ਦੋਖ ਤੋਂ ਛੁਟਕਾਰਾ ਹੋਣ ਅਤੇ ਗੁਰੂ ਸਾਹਿਬ ਜੀ ਦੁਆਰਾ ਸਿੰਘਾਂ ਨੂੰ ਸਿੱਖੀ ਰਹਿਤ, ਖਾਲਸੇ ਦੇ ਪੰਚ ਚਿੰਨ੍ਹਾਂ ਬਾਰੇ ਅਤੇ ਉਨ੍ਹਾਂ ਦੀ ਮਹੱਤਤਾ ਬਾਰੇ ਸਮਝਾਇਆ ਗਿਆ। ਸਾਹਿਬ ਰਾਮ ਕੌਰ ਜੀ ਸਿੰਘਾਂ ਨੂੰ ਸਿੱਖ ਮਰਯਾਦਾ ਦੇ ਤਿੰਨ ਪ੍ਰਕਾਰ ਦੱਸ ਰਹੇ ਹਨ ਜਿਵੇਂ: ( ਕੌਲੀ,

ਫਲੀ, ਰਿਵਾਜੀ) ਇਸ ਤਰ੍ਹਾਂ ਰਹਿਤ ਦੀ ਗੱਲ ਹੁੰਦੀ ਹੈ।

**੧. ਕੌਲੀ:-** ਜੋ ਹੁਕਮ ਗੁਰੂ ਸਾਹਿਬ ਜੀ ਨੇ ਕਰਨਾ ਉਹੀ ਸਿੱਖਾਂ ਨੇ ਕਰਨਾ ਇਸ ਨੂੰ ਕੌਲੀ ਜਿਹਾ ਜਾਂਦਾ ਹੈ।

**੨. ਫਲੀ:-** ਜਿਹੜਾ ਕੰਮ ਗੁਰੂ ਸਾਹਿਬ ਜੀ ਨੇ ਕਰਨਾ ਉਹੀ ਕੰਮ ਸਿੱਖਾਂ ਨੇ ਕਰਨਾ ਉਹ ਫਲੀ ਮਰਿਯਾਦਾ ਹੈ।

**੩. ਰਿਵਾਜੀ:-** ਜੋ ਕੰਮ ਗੁਰੂ ਜੀ ਨੇ ਨਹੀਂ ਕੀਤਾ ਅਤੇ ਜੋ ਵਚਨ ਨਹੀਂ ਕਿਹਾ ਪਰ ਰਿਵਾਜ਼ ਚੱਲ ਪਿਆ ਉਹ ਰਿਵਾਜੀ ਮਰਿਯਾਦਾ ਅਖਵਾਉਂਦੀ ਹੈ।

**ਸਾਖੀ ਯਾਰਵੀਂ ੧੧॥** ਇਸ ਸਾਖੀ ਵਿਚ ਭਾਈ ਗੰਡਾ ਸਿੰਘ ਸਾਹਿਬ ਰਾਮ ਕੌਰ ਜੀ ਨੂੰ ਬੇਨਤੀ ਕਰ ਰਹੇ ਹਨ ਕਿ ਅਬਚਲ ਨਗਰ ਵਿਚ ਗੁਰੂ ਸਾਹਿਬ ਹਰ ਰੋਜ਼ ਗੁਰਬਾਣੀ ਦੇ ਅਰਥ ਕਰਦੇ ਸਨ। ਗੁਰੂ ਸਾਹਿਬ ਜੀ ਦੇ ਅਰਥਾਂ ਬਾਰੇ ਸਾਹਿਬ ਰਾਮ ਕੌਰ ਜੀ ਨੇ ਭਾਈ ਪ੍ਰਹਿਲਾਦ ਸਿੰਘ ਜੀ ਤੋਂ ਪ੍ਰਸੰਗ ਸੁਣੇ ਸਨ ਉਹ ਹੀ ਪ੍ਰਸੰਗ ਸੁਣਾਉ। ਉਹ ਸਿੰਘਾਂ ਨੂੰ ਸੁਣਾਉਣ ਲੱਗ ਪਏ ਤੇ ਦੱਸ ਰਹੇ ਹਨ ਕਿਵੇਂ ਸਿੰਘਾਂ ਦੀ ਬੇਨਤੀ 'ਤੇ ਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ ਸਿੱਖਾਂ ਨੂੰ ਸੁਣਾਉਂਦੇ ਰਹੇ ਅਤੇ ਇਕ ਸਾਲ ਵਿਚ ਸੰਪੂਰਨ ਵਿਆਖਿਆ ਖਾਲਸੇ ਨੂੰ ਸੁਣਾਈ। ਬਹੁਤ ਸਾਰੇ ਸਿੰਘ ਸੰਪੂਰਨ ਵਿਆਖਿਆ ਸੁਣ ਕੇ ਪਰਮ ਪਦ ਪ੍ਰਾਪਤ ਕਰ ਗਏ ਇਹ ਨਿਰਮਲੇ ਸਿੱਖ ਅਖਵਾਏ ਅਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕਰਨ ਲੱਗੇ। ਅੱਗੇ ਸਿੰਘ ਗੁਰੂ ਜੀ ਦੇ ਮਜੀਠੀ ਭੇਖ ਬਾਰੇ ਗੱਲ ਕਰ ਰਹੇ ਸਨ। ਗੁਰੂ ਜੀ ਆਪਣੇ ਉੱਤਰ ਦੇ ਰਹੇ ਹਨ ਇਹ ਕਥਾ ਸਾਹਿਬ ਰਾਮ ਕੌਰ ਜੀ ਸਿੱਖਾਂ ਨੂੰ ਸੁਣਾ ਰਹੇ ਸਨ।

**ਸਾਖੀ ਬਾਹਰਵੀਂ ੧੨॥** ਇੱਥੇ ਭਾਈ ਗੰਡਾ ਸਿਘ ਜੀ ਕਹਿ ਰਹੇ ਹਨ ਕਿ ਅਸੀਂ ਪ੍ਰਸੰਨ ਹੋ ਗਏ ਹਾਂ ਤੇ ਨਿਸ਼ਚਿਤ ਹੀ ਕਹਿ ਸਕਦੇ ਹਾਂ ਕਿ ਨਿਰਮਲ ਪੰਥ ਗੁਰੂ ਸਾਹਿਬਾਨ ਦਾ ਹੀ ਵਰੋਸਾਇਆ ਪੰਥ ਹੈ ਅਤੇ ਇਸ ਵਿਚ ਗੁਰੂ ਸਾਹਿਬ ਜੀ ਦੀ ਨਿਰਮਲ ਜੋਤਿ ਇਸਥਿਤ ਹੈ। ਇਹ ਬਾਣਾ ਵੀ ਗੁਰੁ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਸਿੱਖਾਂ ਵਿਚ ਧਾਰਨ ਕੀਤਾ ਜਾ ਰਿਹਾ ਹੈ। ਦਸਵੇਂ ਪਾਤਸ਼ਾਹ ਜੀ ਨੇ ਵੀ ਬਹੁਤੇ ਨਿਰਮਲੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਨਿਰਮਲ ਭੇਖ ਬਖਸ਼ਿਸ਼ ਕੀਤਾ ਹੈ।

ਗੁਰੂ ਸਾਹਿਬ ਜੀ ਨੇ ਬਸਤਰਾਂ ਦੀ ਮਹਿਮਾਂ ਵਿਚ ਅਨੇਕ ਸ਼ਬਦ ਉਚਾਰਨ ਕੀਤੇ ਹਨ ਅੱਗੇ ਸੰਤ ਦੀ ਨਿੰਦਾ ਕਰਨ ਵਾਲੇ ਨੂੰ ਜੋ ਡੰਡ ਲੱਗਦਾ ਹੈ ਉਸ ਬਾਰੇ ਗੁਰਬਾਣੀ ਦੇ ਹਵਾਲੇ ਨਾਲ ਦੱਸਿਆ ਗਿਆ ਹੈ:

*ਸੰਤ ਕਾ ਨਿੰਦਕੁ ਮਹਾ ਹਤਿਆਰਾ ॥*
*ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥*
*ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥*
*ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥*
*ਸੰਤ ਕੇ ਨਿੰਦਕ ਕਉ ਸਰਬ ਰੋਗ ॥*

*ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥*
*ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥*
*ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੦)*

ਅੱਗੇ ਜ਼ਿਕਰ ਹੈ ਕਿ ਨਿਰਮਲ ਪੰਥ ਗੁਰੂ ਨਾਨਕ ਸਾਹਿਬ ਤੋਂ ਚੱਲਿਆ ਆ ਰਿਹਾ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਅੰਮ੍ਰਿਤ ਛਕਾ ਕਿ ਸਤੋ ਗੁਣੀ ਵਿਰਤੀ ਵਾਲਿਆਂ ਨੂੰ ਗਿਆਨ ਦੀ ਤੇਗ ਫੜਾ ਕੇ ਬ੍ਰਹਮ ਗਿਆਨੀ ਦੀ ਪਦਵੀ ਬਖਸ਼ੀ। ਰਜੋ ਗੁਣ ਵਿਰਤੀ ਵਾਲਿਆਂ ਸਿੰਘਾਂ ਨੂੰ ਮਿਆਨ ਤੇਗ ਦੇ ਕੇ ਛਤ੍ਰੀ ਨਿਰਮਲ ਖਾਲਸਾ ਖ਼ਿਤਾਬ ਦਿੱਤਾ। ਤਮੋ ਗੁਣੀ ਬਹੀਰੀਏ ਬਿਹੰਗਮਾਂ ਨੂੰ ਨਿਰਮਲੇ ਨਿਹੰਗ ਖਾਲਸਾ ਪਦ ਬਖਸ਼ਿਸ਼ ਕੀਤਾ।

**ਜਾਇਦਾਦਾਂ :** ਨਿਰਮਲਿਆਂ ਨੂੰ ਉਸ ਸਮੇਂ ਦੇ ਸ਼ਰਧਾ ਵਾਲੇ ਧਨਾਢ ਪੁਰਸ਼ਾ ਵੱਲੋਂ ਜੋ ਜਾਇਦਾਦਾਂ ਭੇਟ ਕੀਤੀਆਂ ਗਈਆਂ ਉਨ੍ਹਾਂ ਬਾਰੇ ਕੁਝ ਵੇਰਵਾ ਦਿੱਤਾ ਗਿਆ ਹੈ। ਜਿਵੇਂ: ਸੰਮਤ ੧੯੨੧ ਈ. ਵਿਚ ਅਮਰ ਸਿੰਘ ਬਘੇਲ ਵੱਲੋਂ ਪਰਗਨਾ ਸੁਜਾਨਪੁਰ ਦਾ ਪਟਾ ਲਿਖਾ ਨਿਰਮਲੇ ਸਿੰਘ ਨੂੰ ਭੇਟ ਕੀਤਾ ਗਿਆ। ਉਨ੍ਹਾਂ ਲਿਆ ਨਹੀਂ ਪਰ ਉਹ ਅੱਜ ਵੀ ਉਨ੍ਹਾਂ ਦੇ ਡੇਰੇ ਦੇ ਨਾਮ ਬੋਲਦਾ ਹੈ।

ਸਦਾ ਸਿੰਘ ਬਹਿੜ ਵਾਲੀਏ ਨੇ ਸੰਮਤ ੧੯੨੩ ਈ. ਭਗਤ ਸਿੰਘ ਨਿਰਮਲੇ ਪੰਡਿਤ ਤੋਂ ਕਥਾ ਸੁਣੀ ਅਤੇ ਖੁਸ਼ ਹੋ ਕਿ ਉਨ੍ਹਾਂ ਨੇ ਸੱਤ ਪਿੰਡ ਉਨ੍ਹਾਂ ਦੇ ਨਾਮ ਕਰ ਦਿੱਤੇ ਉਨ੍ਹਾਂ ਦਾ ਬੁੰਗਾ ਅੰਮ੍ਰਿਤਸਰ ਸਾਹਿਬ ਵਿਚ ਮੰਨਾ ਸਿੰਘ ਵਾਲਾ ਮਸ਼ਹੂਰ ਹੈ।

ਜੈ ਸਿੰਘ ਘਨੱਈਏ ਨੇ ਦਰਗਾਹਾ ਸਿੰਘ ਨਿਰਮਲੇ ਦੇ ਨਾਮ ਸੰਮਤ ੧੯੪੬ ਈ. ਨੂੰ ਚਾਰ ਪਿੰਡ ਉਨ੍ਹਾਂ ਦੇ ਨਾਮ ਲਿਖ ਦਿੱਤੇ ਹਨ ਪਰ ਉਨ੍ਹਾਂ ਨਹੀਂ ਲਏ।

ਸਦਾ ਕੌਰ ਜੀ ਨੇ ਵੀ ਮਹੰਤ ਬੰਕਾ ਸਿੰਘ ਨਿਰਮਲੇ ਨੂੰ ਜਗੀਰ ਦਿੱਤੀ ਉਨ੍ਹਾਂ ਨੇ ਮਨ੍ਹਾਂ ਕਰ ਦਿੱਤਾ ਪਰ ਬਾਅਦ ਵਿਚ ਜ਼ਿਆਦਾ ਜ਼ੋਰ ਪਾਉਣ 'ਤੇ ਉਨ੍ਹਾਂ ਇਹ ਜਗੀਰ ਲੈ ਲਈ।

ਮਹਾਰਾਜਾ ਆਲਾ ਸਿੰਘ ਦੀ ਬੇਟੀ ਪਰਧਾਨ ਕੌਰ ਸੰਮਤ ੧੯੦੯ ਈ. ਵਿਚ ਭਾਈ ਨਿੱਕਾ ਸਿੰਘ ਨਿਰਮਲੇ ਦੇ ਨਾਮ ਤੀਹ ਕਿੱਲੇ ਲਿਖ ਦਿੱਤੇ ਉਨ੍ਹਾਂ ਨੇ ਸਿਰਫ ਇਕ ਪਿੰਡ ਬੀੜ ਹੀ ਪ੍ਰਵਾਨ ਕੀਤੀ ਜੋ ਅੱਜ ਵੀ ਉਨ੍ਹਾਂ ਦੇ ਡੇਰੇ ਨਾਮ ਹੈ।

ਮਹਾਰਾਣੀ ਜਿੰਦ ਕੌਰ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਵੀ ਨਿਰਮਲਿਆਂ ਨੂੰ ਜਗੀਰਾਂ ਦੇਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨਹੀਂ ਲਈ।

ਪੰਜਾਬ ਸਿੰਘ ਨਿਰਮਲਾ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਇਆ ਸੀ ਅਤੇ ਪੰਜਾਬ ਸਿੰਘ ਨਿਰਮਲਾ ਬਣਾਇਆ ਉਸ ਦੇ ਪੋਤੇ ਚੇਲੇ ਰੋਚਾ ਸਿੰਘ ਨੇ ਕਸ਼ਮੀਰ ਵਿਚ ਜਾ ਕੇ ਹਜ਼ਾਰਾਂ ਪ੍ਰਾਣੀਆਂ ਨੂੰ ਸਿੰਘ ਸਜਾਇਆ।

ਭਾਈ ਦਰਗਾਹਾ ਸਿੰਘ ਜੀ ਸੰਮਤ ੧੭੬੭ ਨੂੰ ਪੰਜ ਸਤ ਸਿੰਘਾਂ ਸਮੇਤ

ਕਨਖਲ ਵਿਚ ਗੰਗਾ ਦੇ ਕਿਨਾਰੇ ਗੁਰਦੁਆਰੇ ਦੇ ਪਾਸ ਝੌਂਪੜੀ ਬਣਾ ਕੇ ਰਹਿਣ ਲਗੇ ਉਨ੍ਹਾਂ ਨੇ ਉੱਥੋਂ ਦੇ ਮਾਲਕ ਦੀ ਜੰਗ ਵਿਚ ਮਦਦ ਕੀਤੀ। ਰਾਇ ਅਹਿਮਦ ਨੇ ਉਨ੍ਹਾਂ ਨੂੰ ਕਿਹਾ ਕਿ ਜਿੱਥੋਂ ਤਕ ਤੁਹਾਡਾ ਜੀ ਕਰਦਾ ਤੁਸੀਂ ਜ਼ਮੀਨ ਘੇਰ ਲਵੋ ਉਤਨੀ ਮੈਂ ਤੁਹਾਡੇ ਨਾਮ ਕਰ ਦੇਵਾਂਗਾ ਉਨ੍ਹਾਂ ਨੇ ਜੋ ਬਾੜਾ ਘੇਰ ਲਿਆ ਉਹ ਸੰਮਤ ੧੭੯੩ ਨੂੰ ਉਨ੍ਹਾਂ ਦੇ ਨਾਮ ਲਿਖ ਦਿੱਤਾ। ਬਾਅਦ ਵਿਚ ਇਸ ਬਾੜੇ ਵਿਚ ਮਹਾਰਾਜਾ ਪਟਿਆਲਾ, ਸਦਾ ਕੌਰ ਅਤੇ ਖੁਸ਼ਹਾਲ ਸਿੰਘ ਜਮਾਂਦਾਰ ਨੇ ਸੰਤਾਂ ਤੋਂ ਜਗ੍ਹਾ ਮੰਗ-ਮੰਗ ਕੇ ਹਵੇਲੀਆਂ ਬਣਾ ਲਈਆਂ। ਇਸ ਤਰ੍ਹਾਂ ਬਰਨਾਲਾ, ਹਰੀਕੇ, ਆਦਮਵਾਲ ਸੌ-ਸੌ ਸਾਲ ਪੁਰਾਣੇ ਡੇਰੇ ਹਨ।

**ਨਿਰਮਲਿਆਂ ਦੀਆਂ ਰਚਨਾਵਾਂ :** ਨਿਰਮਲਿਆਂ ਦੁਆਰਾ ਰਚੀਆਂ ਪੋਥੀਆਂ ਤੋਂ ਵੀ ਸਿੱਧ ਹੁੰਦਾ ਹੈ ਜੋ ਪੁਰਾਤਨ ਸਮੇਂ ਵਿਚ ਰਚੀਆਂ ਮਿਲਦੀਆਂ ਹਨ। ਜਿਵੇਂ:

ਕਰਮ ਵਿਪਾਕ ਸੰਮਤ ੧੮੧੦, 'ਚਦ੍ਰਪ੍ਰਬੋਧ ਨਾਟਕ' ੧੮੧੭, 'ਮੋਖ ਪੰਥ ਪ੍ਰਕਾਸ਼' ਸੰਮਤ ੧੮੩੫, ਸਵਪਨ ਅਧਯਾਈ ਅਧਯਾਤਮ ਰਾਮਾਯਣ ਆਦਿਕ ਗ੍ਰੰਥ ਪੰਡਿਤ ਗੁਲਾਬ ਸਿੰਘ ਜੀ ਨੇ ਰਚੇ। ਪੰਡਿਤ ਚੇਤ ਸਿੰਘ ਦੇ ਚੇਲੇ ਸਦਾ ਸਿੰਘ ਨੇ ਕਾਸ਼ੀ ਜੀ ਚੇਤਨਮਨ ਮਕਾਨ ਤੇ ਬੈਠ ਕੇ ਸੁਗਮ ਸਾਰ ਚੰਦ੍ਰ ਦਾ ਟੀਕਾ ਸੰਮਤ ੧੮੨੪ ਵਿਚ ਕੀਤਾ।

ਭਾਈ ਮਨੀ ਸਿੰਘ ਨਿਰਮਲੇ ਨੇ ਜਪੁ ਜੀ ਸਾਹਿਬ, ਆਸਾ ਕੀ ਵਾਰ, ਸਿਧ ਗੋਸਟਿ ਤੇ ਭਾਈ ਗੁਰਦਾਸ ਜੀ ਦੀ ਵਾਰ ਦਾ ਟੀਕਾ ਕੀਤਾ।

ਪੰਡਿਤ ਨਿਹਾਲ ਸਿੰਘ ਜੀ ਨੇ ਸੰਮਤ ੧੮੫੨ ਵਿਚ ਜਪੁਜੀ ਸਾਹਿਬ ਜੀ ਦਾ ਟੀਕਾ ਸੰਸਕ੍ਰਿਤ ਵਿਚ ਕੀਤਾ ਇਸ ਤਰ੍ਹਾਂ ਨਿਰਮਲੇ ਸੰਤਾਂ ਦੇ ਸੌ-ਸੌ ਸਾਲ ਪਹਿਲਾਂ ਦੇ ਗ੍ਰੰਥ ਮੌਜੂਦ ਹਨ।

**ਅਖਾੜੇ:-** ਬਣਾਉਣ ਦਾ ਨਿਰਣਾ ਵੀ ਨਿਰਮਲੇ ਸੰਤਾਂ ਵੱਲੋਂ ਲਿਆ ਗਿਆ। ਉਦਾਸੀ ਸਾਧੂ ਕੇਸਧਾਰੀ ਸਿੰਘਾਂ ਨਾਲ ਬੁਰਾ ਸਲੂਕ ਕਰਦੇ ਸਨ। ਹਰਿਦੁਆਰ, ਪਰਾਗਰਾਜ, ਉਜੈਨ, ਕੁਰੂਕਸ਼ੇਤਰ, ਗੋਦਾਵਰੀ ਵਗੈਰਾ 'ਤੇ ਕੁੰਭ ਸਮੇਂ ਪਕੇ ਲੰਗਰਾਂ ਲਈ ਅਖਾੜੇ ਬਣਾਏ ਗਏ ਅਤੇ ਉਨ੍ਹਾਂ ਅਖਾੜਿਆਂ ਦੇ ਨਾਮ ਜਗੀਰਾਂ ਵੀ ਲੱਗੀਆਂ।

ਸੰਮਤ ੧੮੨੮ ਵਿਚ ਨਿਰਮਲਿਆਂ ਵੱਲੋਂ ਮਰਯਾਦਾ ਪੱਤ੍ਰ ਲਿਖਿਆ ਗਿਆ ਇਸ ਪੂਰੀ ਮਰਯਾਦਾ ਦਾ ਜ਼ਿਕਰ ਇਸ ਗ੍ਰੰਥ ਵਿਚ ਹੈ ਇਸ ਨਾਲ ਅਖਾੜਿਆਂ ਦਾ ਪ੍ਰਬੰਧ ਨਿਸ਼ਚਿਤ ਹੋ ਗਿਆ। ਅੱਗੇ ਨਿਰਮਲਿਆਂ ਅਤੇ ਨਿਹੰਗ ਸਿੰਘਾਂ ਦਾ ਸੰਵਾਦ ਦਰਸਾਇਆ ਗਿਆ ਹੈ।

ਸੰਮਤ ੧੮੨੯ ਵਿਚ ਨਿਰਮਲੇ ਅਤੇ ਨਿਹੰਗ ਸਿੰਘਾਂ ਦੀ ਸਾਂਝੀ ਸਭਾ ਲੱਗਭਗ ਪੌਣੇ ਦੋ ਸੌ ਸਾਲ ਤਕ ਬਣੀ ਰਹੀ ਅਤੇ ਆਪਸ ਵਿਚ ਪ੍ਰੇਮ ਰਿਹਾ। ਬਾਅਦ ਵਿਚ ਉਦਾਸੀਆਂ ਦੁਆਰਾ ਨਿਰਮਲਿਆਂ ਅਤੇ ਨਿਹੰਗ ਸਿੰਘਾਂ ਵਿਚ ਫੁੱਟ ਪਾਉਣ ਬਾਰੇ ਜਾਣਕਾਰੀ ਦਿੱਤੀ ਗਈ ਹੈ। ਅੰਤ ਵਿਚ ਚੌਪਈ ਦਰਜ ਹੈ।

**ਸਾਰ:–** 'ਨਿਰਮਲ ਪੰਥ ਪ੍ਰਦੀਪਕਾ' ਗਿਆਨੀ ਗਿਆਨ ਸਿੰਘ ਜੀ ਦੀ ਮਹਾਨ ਕ੍ਰਿਤ ਹੈ ਜਿਸ ਵਿਚ ਨਿਰਮਲ ਪੰਥ ਦਾ ਇਤਿਹਾਸਿਕ ਪਿਛੋਕੜ ਦਿੱਤਾ ਗਿਆ ਹੈ। ਨਿਰਮਲ ਪੰਥ ਤੇ ਜੋ ਗੁਰੂ ਸਾਹਿਬ ਜੀ ਨੇ ਬਖਸ਼ਿਸ਼ਾਂ ਕੀਤੀਆਂ ਹਨ ਉਨ੍ਹਾਂ ਬਾਰੇ ਵੇਰਵੇ ਸਾਖੀਆਂ ਰਾਹੀਂ ਪੇਸ਼ ਕੀਤੇ ਹਨ। ਨਿਰਮਲ ਪੰਥ ਦਾ ਸੰਬੰਧ ਗੁਰੂ ਸਾਹਿਬਾਨ ਨਾਲ ਪ੍ਰਮਾਣਾਂ ਸਹਿਤ ਦਿੱਤਾ ਗਿਆ ਹੈ ਅਤੇ ਬਹੁਤ ਸਾਰੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਗਿਆਨੀ ਜੀ ਦੁਆਰਾ ਬਹੁਤ ਸਾਰੇ ਨਿਰਮਲ ਡੇਰੇ ਉਨ੍ਹਾਂ ਦੇ ਸਥਾਨ, ਨਿਰਮਲ ਅਖਾੜੇ, ਅਖਾੜਿਆਂ ਦੀ ਮਰਯਾਦਾ ਆਦਿ ਬਾਰੇ ਕਾਫੀ ਜਾਣਕਾਰੀ ਦਿੱਤੀ ਗਈ ਹੈ। ਨਿਰਮਲ ਭੇਖ ਬਾਰੇ ਅਤੇ ਅੰਮ੍ਰਿਤ ਦੀ ਮਰਯਾਦਾ ਅਤੇ ਚਿੰਨ੍ਹਾਂ ਆਦਿ ਬਾਰੇ ਕਾਫੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਗੁਰਮਤਿ ਅਤੇ ਨਿਰਮਲ ਪੰਥ ਨਾਲ ਕਾਫੀ ਗੂੜੀ ਸਾਂਝ ਹੋਣ ਕਰਕੇ ਗਿਆਨੀ ਗਿਆਨ ਸਿੰਘ ਜੀ ਦੀ ਕ੍ਰਿਤ 'ਨਿਰਮਲ ਪੰਥ ਪ੍ਰਦੀਪਕਾ' ਇਕ ਇਤਿਹਾਸਿਕ ਸ੍ਰੋਤ ਹੈ। ■

---

## *. . .ਗਿਆਨੀ ਗਿਆਨ ਸਿੰਘ ਜੀ ਦੇ ਵੇਰਵੇ* *ਸਫ਼ਾ 78 ਦਾ ਬਾਕੀ . . .*

੨. ਗਿਆਨੀ ਕਿਰਪਾਲ ਸਿੰਘ, *ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪ੍ਰਕਾਸ਼ਕ: ਮਨਮੋਹਨ ਸਿੰਘ 'ਬਰਾੜ', ਸ੍ਰੀ ਅੰਮ੍ਰਿਤਸਰ, ਨਵੰਬਰ ੧੯੭੪, ਪੰਨਾ ੨੯੨੨.

੩. ਗਿ: ਗੁਰਮੀਤ ਸਿੰਘ, *ਨਿਰਮਲ ਸੰਪ੍ਰਦਾਇ : ਨਿਰਮਲ ਪੰਚਾਇਤੀ ਅਖਾੜਾ ਅਤੇ ਨਿਰਮਲ ਆਸ਼ਰਮ*, ਰਿਸ਼ੀਕੇਸ਼, ਅੰਮ੍ਰਿਤਸਰ, ੨੦੦੯, ਪੰਨਾ੨੧.

੪. *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੭੯੯-੨੮੦੦.

੫. *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੧੧.

੬. *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੧੧-੨੮੧੨.

੭. ਕਬਿੱਤ॥ ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ, ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਏ, ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈਂ।
ਸਹੀ ਨਾਮ ਨਾਮ-ਧਾਰੀ ਆਹਿ ਤਿਨ ਕਾ ਉਦਾਰੀ, ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ
ਸ੍ਰੀ ਗੁਰੁ ਪੰਥ ਪ੍ਰਕਾਸ਼ (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੧੩.

੮. *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੧੭-੨੮੧੮

੯. ਦੋਹਰਾ ॥ ਸਿਰੀ-ਚੰਦ ਆਨੰਦ ਧਰਿ, ਯਾ ਬਿਧਿ ਬਚਨ ਅਲਾਪ। ਸੇਲੀ ਟੋਪੀ ਨਿਜ ਦਈ, ਗੁਰੁਦਿੱਤੇ ਕੌ ਆਪ ॥੯॥
*ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੨੪.

੧੦ *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੨੭-੨੮.

੧੧. *ਸ੍ਰੀ ਗੁਰੁ ਪੰਥ ਪ੍ਰਕਾਸ਼* (ਭਾਗ ਪੰਜਵਾਂ), ਪੂਰਵ ਅੰਕਿਤ, ਪੰਨਾ ੨੮੩੪-੩੫. ■

# ਸ੍ਰੀ ਗੁਰ ਸੋਭਾ (ਸੈਨਾਪਤਿ) ਦਾ ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਅਤੇ ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਨਾਲ ਤੁਲਨਾਤਮਕ ਅਧਿਐਨ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੀਵਨ ਬਿਰਤਾਂਤ ਦੇ ਵਿਸ਼ੇਸ਼ ਹਵਾਲੇ ਨਾਲ)

*-ਬੀਬੀ ਅਕਵਿੰਦਰ ਕੌਰ**

**ਵਿਸ਼ਾ-ਪ੍ਰਵੇਸ਼ :** ਇਸ ਲੇਖ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਇਤਿਹਾਸਿਕ ਤੱਥਾਂ ਅਤੇ ਘਟਨਾਵਾਂ ਦਾ ਵਿਸ਼ਲੇਸ਼ਣ ਕਰਦਿਆਂ 'ਸ੍ਰੀ ਗੁਰ ਸੋਭਾ' ਨੂੰ ਮੁੱਖ ਆਧਾਰ ਗ੍ਰੰਥ ਵਜੋਂ ਰੱਖਿਆ ਹੈ, ਜਦਕਿ ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਅਤੇ ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਅਤੇ ਦੂਜੇ ਕੁਝ ਸਰੋਤ ਗ੍ਰੰਥ ਪੁਸ਼ਟੀ, ਹਵਾਲਾ, ਸਮਾਨਭਾਵੀ ਜਾਂ ਵੱਖਰਭਾਵੀ ਵਿਚਾਰ ਵਜੋਂ ਲਏ ਗਏ ਹਨ। ਅਸੀਂ ਇਸ ਲੇਖ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਿਰਤਾਂਤ ਨਾਲ ਸੰਬੰਧੀ ਕੁਝ ਪੱਖਾਂ ਜਿਵੇਂ ਪ੍ਰਕਾਸ਼, ਬਚਪਨ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ, ਗੁਰਿਆਈ, ਵਿਆਹ ਤੇ ਸੰਤਾਨ, ਲੜਾਈਆਂ, ਖਾਲਸੇ ਦੀ ਸਥਾਪਨਾ, ਜੋਤੀ-ਜੋਤ ਸਮਾਉਣ ਨੂੰ ਲਿਆ ਹੈ। ਇਸ ਤੋਂ ਪਹਿਲਾਂ ਸ੍ਰੀ ਗੁਰ ਸੋਭਾ (ਸੈਨਾਪਤਿ), ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਅਤੇ ਸ੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਸੰਬੰਧੀ ਕੁਝ ਜਾਣ-ਪਛਾਣ ਜ਼ਰੂਰੀ ਹੈ।

ੳ

**ਸ੍ਰੀ ਗੁਰ ਸੋਭਾ (ਸੈਨਾਪਤਿ) :** ਸ੍ਰੀ ਗੁਰ ਸੋਭਾ ਦੀ ਰਚਨਾ ਸੈਨਾਪਤਿ ਨੇ ੧੭੧੧ ਈ. ਵਿਚ ਕੀਤੀ। ਇਸ ਦਾ ਮੁੱਖ ਮੰਤਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਦਾ ਵਰਣਨ ਕਰਨਾ ਹੈ। ਸੈਨਾਪਤਿ ਨੇ ਗੁਰੂ ਸਾਹਿਬ ਦੇ ਜੀਵਨ ਦੇ ਕੇਵਲ ਉਨ੍ਹਾਂ ਚੋਣਵੇਂ ਵਾਕਿਆਤ ਨੂੰ ਹੀ ਲਿਆ ਹੈ ਜਿਨ੍ਹਾਂ ਤੋਂ ਉਨ੍ਹਾਂ ਦੇ ਉੱਚ ਧਾਰਮਿਕ ਵਿਚਾਰਾਂ, ਉਨ੍ਹਾਂ ਦੇ ਨਿਰਵੈਰ ਮਨ ਦੀ ਦਸ਼ਾ, ਉਨ੍ਹਾਂ ਦੀ ਸੂਰਬੀਰਤਾ, ਸੈਨਿਕ ਨਿਪੁੰਨਤਾ, ਖਾਲਸੇ ਦੀ ਸਾਜਨਾ ਵਿਚ ਉਨ੍ਹਾਂ ਦੀ ਦੂਰ-ਦ੍ਰਿਸ਼ਟੀ, ਖਾਲਸੇ ਦੀ ਰਹਿਤ, ਉਨ੍ਹਾਂ ਦੇ ਗੁਣ ਅਤੇ ਤੇਜ ਪਰਤਾਪ ਦੀ ਉਪਮਾ ਅਤੇ ਸੋਭਾ ਪ੍ਰਗਟ ਹੁੰਦੀ ਹੈ। ਇਹ ਖਾਲਸਾ ਦੀ ਸਾਜਣਾ ਤੋਂ ਬਾਅਦ ਦੇ ਸਮੇਂ ਦੀ ਜਾਣਕਾਰੀ ਲਈ ਵਧੀਆ ਸੋਮਾ ਹੈ। ਗੁਰੂ ਸਾਹਿਬ ਦੇ ਇਤਿਹਾਸਿਕ ਜੀਵਨ ਪਰ ਕੁਝ ਕੁ ਵਿਸਥਾਰ ਨਾਲ ਲਿਖਿਆ ਹੈ। ਸੈਨਾਪਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਵਿੰਜਾ ਦਰਬਾਰੀ ਕਵੀਆਂ ਵਿੱਚੋਂ ਇਕ ਸੀ। ਸੈਨਾਪਤਿ ਦਾ ਅਸਲ ਨਾਉਂ

**ਪੀਐਚ. ਡੀ. ਖੋਜਾਰਥਣ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੮੭੨੧੪੭੫੭੭*

ਚੰਦਰ ਸੈਨ ਸੀ ਅਤੇ ਉਹ ਮਾਨ ਗੋਤ ਦਾ ਜੱਟ ਸੀ। ਇਸ ਦੇ ਪਿਉ ਦਾਦੇ ਲਾਹੌਰ ਦੇ ਰਹਿਣ ਵਾਲੇ ਸਨ। ਇਸ ਦੇ ਪਿਤਾ ਬਾਲ ਚੰਦ ਮਾਨ ਨੂੰ ਪੜ੍ਹਨ ਲਿਖਣ ਦਾ ਬੜਾ ਪਿਆਰ ਸੀ। ਚੰਦਰ ਸੈਨ ਦਾ ਵਿੱਦਿਆ-ਗੁਰੂ ਦੇਵੀ ਦਾਸ ਚੰਦਨ ਸੀ ਜਿਸ ਨੇ ਇਸ ਨੂੰ ਚੰਗਾ ਵਿਦਵਾਨ ਬਣਾ ਦਿੱਤਾ ਅਤੇ ਇਸ ਨੂੰ ਸ੍ਰੀ ਅਨੰਦਪੁਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਪਹੁੰਚਾ ਦਿੱਤਾ ਜਿੱਥੇ ਇਹ ਉਨ੍ਹਾਂ ਦੇ ਦਰਬਾਰੀ ਕਵੀਆਂ ਵਿਚ ਗਿਣਿਆ ਗਿਆ। ਇੱਥੇ ਇਸ ਨੇ ਚਾਣਕਯ ਨੀਤੀ ਦਾ ਉਲਥਾ ਕੀਤਾ। ਕੁਝ ਸਮੇਂ ਪਿੱਛੋਂ ਇਹ ਵਜ਼ੀਰਾਬਾਦ ਜਾ ਵੱਸਿਆ ਅਤੇ ਇਸ ਨੇ ਆਪਣੇ ਮਿੱਤਰ ਜਗਤ ਰਾਇ ਵੈਦ ਦੇ ਕਹਿਣ ਤੇ ਰਾਮ ਚੰਦ ਲਿਖਿਤ ਰਾਮ-ਬਿਨੋਦ ਗ੍ਰੰਥ ਦਾ ਸੁਖਸੈਨ (ਸ੍ਰੀ ਸੈਨਾ ਸੁਖ) ਨਾਉਂ ਹੇਠਾਂ ਭਾਖਾ ਵਿਚ ਉਲਥਾ ਕੀਤਾ। ਉਸ ਨੇ ਘਟਨਾਵਾਂ ਦਾ ਅੱਖੀਂ-ਡਿੱਠਾ ਹਾਲ ਜਾਂ ਵਿਸ਼ਵਾਸਯੋਗ ਜਾਣਕਾਰੀ 'ਤੇ ਆਧਾਰਿਤ ਸੋਮਿਆਂ ਨੂੰ 'ਸ੍ਰੀ ਗੁਰ ਸੋਭਾ' ਦਾ ਆਧਾਰ ਬਣਾਇਆ ਹੈ। ਦੋ-ਤਿੰਨ ਥਾਂ ਤੋਂ ਸੰਪਾਦਿਤ/ਪ੍ਰਕਾਸ਼ਿਤ ਹੋ ਚੁਕੀ ਇਸ ਰਚਨਾ ਦਾ ਹਥਲਾ-ਅਧਿਐਨ ਡਾ. ਗੰਡਾ ਸਿੰਘ ਦੁਆਰਾ ਸੰਪਾਦਿਤ ਪਾਠ ਨੂੰ ਬਣਾਇਆ ਗਿਆ ਹੈ : ਸੈਨਾਪਤਿ, *ਸ੍ਰੀ ਗੁਰ ਸੋਭਾ*, (ਸੰਪਾ.) ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੭ (ਚੌਥੀ ਵਾਰ)

**ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) :** 'ਸ੍ਰੀ ਗੁਰ ਪੰਥ ਪ੍ਰਕਾਸ਼', ਜਿਸ ਨੂੰ 'ਪ੍ਰਾਚੀਨ ਪੰਥ ਪ੍ਰਕਾਸ਼' ਵੀ ਆਖਿਆ ਜਾਂਦਾ ਹੈ, ਸਿੱਖ ਇਤਿਹਾਸ ਦੇ ਗੁਰਮੁਖੀ ਸੋਮਿਆਂ ਵਿਚ ਮਹੱਤਵਪੂਰਨ ਗ੍ਰੰਥ ਹੈ ਜਿਸ ਵਿਚ ੧੮ਵੀਂ ਅਤੇ ੧੯ਵੀਂ ਸਦੀ ਦੇ ਅੱਧ ਦੀ ਸਿੱਖ ਇਤਿਹਾਸ ਦੀ ਮੂੰਹ ਬੋਲਦੀ ਤਸਵੀਰ ਹੈ। ਇਹ ਗ੍ਰੰਥ ਲੱਗਭਗ ੧੯੫ ਸਾਖੀਆਂ ਦੀ ਕਾਵਿ ਰੂਪ ਵਿਚ ਪੇਸ਼ ਕੀਤੀ ਆਮ ਤੁਕ ਛੰਦਾ-ਬੰਦੀ ਦੀ ਰਚਨਾ ਹੈ। 'ਸ੍ਰੀ ਗੁਰੁ ਪੰਥ ਪ੍ਰਕਾਸ਼' ਦਾ ਕਰਤਾ ਭਾਈ ਰਤਨ ਸਿੰਘ ਭੰਗੂ, ਸਰਦਾਰ ਰਾਇ ਸਿੰਘ ਦਾ ਪੁੱਤਰ ਅਤੇ ਸਰਦਾਰ ਮਤਾਬ ਸਿੰਘ ਮੀਰਾਂ ਕੋਟੀਏ ਦਾ ਪੋਤਾ ਸੀ, ਜਿਸ ਨੇ ਸਰਦਾਰ ਸੁੱਖਾ ਸਿੰਘ ਨਾਲ ਮਿਲ ਕੇ ਮੱਸੇ ਰੰਘੜ ਦਾ ਸਿਰ ਵੱਢਿਆ ਤੇ ਸ੍ਰੀ ਦਰਬਾਰ ਸਾਹਿਬ ਦੀ ਅਜ਼ਮਤ ਦੀ ਰਾਖੀ ਕੀਤੀ ਸੀ। ਨਾਨਕਿਆਂ ਵੱਲੋਂ ਰਤਨ ਸਿੰਘ ਭੰਗੂ ਕਰੋੜੀਆ ਮਿਸਲ ਦੇ ਜਥੇਦਾਰ ਸਰਦਾਰ ਸ਼ਿਯਾਮ ਸਿੰਘ ਦਾ ਦੋਹਤਾ ਸੀ। ਸਰਦਾਰ ਰਤਨ ਸਿੰਘ ਦਾ ਜਨਮ ੧੭੮੫ ਈ. ਦੇ ਨੇੜੇ-ਤੇੜੇ ਹੋਇਆ ਅਤੇ ਇਸ ਨੇ ਇਹ ਗ੍ਰੰਥ ਕਰੋੜੀਆ ਮਿਸਲ ਦੇ ਬੁੰਗੇ, ਜੋ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਖੱਬੀ ਬਾਹੀ ਵਿਚ ਮੌਜੂਦ ਸੀ, ਵਿਚ ਬੈਠ ਕੇ ੧੮੪੧ ਈ. ਵਿਚ ਲੱਗਭਗ ੩੩-੩੪ ਸਾਲਾਂ ਦੀ ਮਿਹਨਤ ਬਾਅਦ ਪੂਰਾ ਕੀਤਾ। ਸਰਦਾਰ ਰਤਨ ਸਿੰਘ ਭੰਗੂ ਦੇ ਜੀਵਨ ਬਾਰੇ ਹੋਰ ਕੋਈ ਬਹੁਤ ਪ੍ਰਮਾਣਿਕ ਵੇਰਵੇ ਨਹੀਂ ਮਿਲਦੇ। ਇਨ੍ਹਾਂ ਨੇ ਲੱਗਭਗ ਤਿੰਨ ਦਹਾਕਿਆਂ ਵਿਚ ਆਪਣੀ ਰਚਨਾ ਪੂਰੀ ਕੀਤੀ। ਉਸ ਨੇ ਰਵਾਇਤਾਂ ਵੀ ਨੋਟ ਕੀਤੀਆਂ, ਸਫ਼ਰ ਵੀ ਕੀਤੇ, ਬਜ਼ੁਰਗਾਂ ਦੀ ਸੰਗਤ ਵੀ ਮਾਣੀ ਅਤੇ ਸਿੱਖ ਧਰਮ ਦੇ ਹੋਰ ਗ੍ਰੰਥ ਵੀ ਪੜ੍ਹੇ। ਇਹ ਉਹ ਸਮਾਂ ਸੀ ਜਦੋਂ ਅੰਗਰੇਜ਼ੀ ਵਿਦਵਾਨ ਮੱਰੇ ਲੁਧਿਆਣਾ ਰਹਿ ਕੇ ਸਿੱਖ ਇਤਿਹਾਸ ਉੱਤੇ ਖੋਜ ਕਰ ਰਿਹਾ ਸੀ। ਮੱਰੇ ਨੂੰ ਸਿੱਖ ਇਤਿਹਾਸ ਨਾਲ ਜੁੜੇ ਅਨੇਕ ਸੰਕਲਪਾਂ ਨੂੰ ਘੋਖਣ ਲਈ ਸਰਦਾਰ ਰਤਨ ਸਿੰਘ ਭੰਗੂ ਦੀ ਮਦਦ ਦੀ ਲੋੜ

ਪਈ ਅਤੇ ਸਰਦਾਰ ਰਤਨ ਸਿੰਘ ਨੇ ਇਹ ਮਦਦ ਬਿਨਾਂ ਝਿਜਕ ਪੰਥ ਦੀ ਸੇਵਾ ਸਮਝਦਿਆਂ ਕੀਤੀ ਵੀ। ਵਿਚਾਰ ਕੀਤਾ ਜਾਂਦਾ ਹੈ ਕਿ ਸਰਦਾਰ ਰਤਨ ਸਿੰਘ ਜੋ ਸਿੱਖ ਇਤਿਹਾਸ ਮੱਰੇ ਨੂੰ ਜਾ ਕੇ ਲਿਖਾਇਆ ਕਰਦੇ ਸਨ, ਘਰ ਆ ਕੇ ਉਹ ਹੀ ਆਪ ਲਿਖ ਲਿਆ ਕਰਦੇ ਸਨ। ਉਨ੍ਹਾਂ ਦੀ ਇਹੀ ਲਿਖਤ ਪਹਿਲਾ ਅਤੇ ਅਸਲ ਪੰਥ ਪ੍ਰਕਾਸ਼ ਬਣੀ। ਹਥਲੇ ਅਧਿਐਨ ਲਈ ਡਾ. ਜੀਤ ਸਿੰਘ ਸੀਤਲ ਦੁਆਰਾ ਸੰਪਾਦਿਤ ਪਾਠ ਨੂੰ ਆਧਾਰ ਬਣਾਇਆ ਗਿਆ ਹੈ। ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* ਡਾ. ਜੀਤ ਸਿੰਘ ਸੀਤਲ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ਦਸੰਬਰ ੨੦੦੫ (ਚੌਥੀ ਵਾਰ).

**ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ):** ਗਿਆਨੀ ਗਿਆਨ ਸਿੰਘ ਕ੍ਰਿਤ ਸ਼੍ਰੀ ਗੁਰੁ ਪੰਥ ਪ੍ਰਕਾਸ਼ ੧੯੬੫ ਈਸਵੀ ਵਿਚ ਇਤਿਹਾਸ ਨੂੰ ਆਧਾਰ ਬਣਾ ਕੇ ਲਿਖੀ ਗਈ ਸਾਹਿਤਕ ਕ੍ਰਿਤ ਹੈ ਜਿਸ ਵਿਚ ੧੯ਵੀਂ ਸਦੀ ਦੇ ਪਹਿਲੇ ਅੱਧ ਤਕ ਦੇ ਇਤਿਹਾਸ ਨੂੰ ਵਸਤੂ ਰੂਪ ਪ੍ਰਦਾਨ ਕੀਤਾ ਗਿਆ ਹੈ। ਇਸ ਵਿਚ ਗੁਰੂ ਕਾਲ, ਮਿਸਲ ਕਾਲ, ਸਿੱਖ ਰਾਜ ਦੇ ਉਥਾਨ, ਪ੍ਰਸਾਰ ਤੇ ਪਤਨ ਦਾ ਸਾਰਾ ਹਾਲ ਬਿਆਨਿਆ ਗਿਆ ਹੈ। ਉਦਾਸੀ, ਨਿਰਮਲੇ, ਨਿਹੰਗ, ਸੇਵਾ ਪੰਥੀ, ਅੱਡਨ ਸ਼ਾਹੀ, ਨਾਮਧਾਰੀ ਆਦਿ ਸਿੱਖ ਸੰਪਰਦਾਵਾਂ ਦਾ ਇਤਿਹਾਸ ਸਿਰਫ ਗਿਆਨੀ ਗਿਆਨ ਸਿੰਘ ਨੇ ਹੀ ਬਿਲਕੁਲ ਨਿਰਪੱਖ ਹੋ ਕੇ ਕਲਮਬੱਧ ਕੀਤਾ ਹੈ। ਇਸ ਗ੍ਰੰਥ ਦੀ ਪਹਿਲੀ ਐਡੀਸ਼ਨ ੧੮੭੯ ਈ. ਵਿਚ ਹਾਫਜ਼ ਅਜ਼ੀਜ਼ੁਦੀਨ ਦੇ ਪ੍ਰਬੰਧ ਹੇਠ ਮਤਬਾ ਮੁਰਤਜ਼ਵੀ ਦਿੱਲੀ ਵਿਚ ਪੱਥਰ ਛਾਪੇ ਵਿਚ ਛਪੀ। ਇਸ ਤੋਂ ਬਾਅਦ ਕਾਫੀ ਸੋਧਾਂ ਤੇ ਵਾਧੇ-ਘਾਟਿਆਂ ਨਾਲ ਇਸ ਗ੍ਰੰਥ ਦੀਆਂ ਕਈ ਐਡੀਸ਼ਨਾਂ ਛਪੀਆਂ ਜਿਸ ਨਾਲ ਜਾਣੇ-ਅਣਜਾਣੇ ਗ੍ਰੰਥ ਦੀ ਰਚਨਾ ਵਿਚ ਮਿਲਾਵਟ ਪੈ ਗਈ। ਭਾਸ਼ਾ ਵਿਭਾਗ ਪੰਜਾਬ ਵੱਲੋਂ ਵੀ ੧੯੭੦ ਈ. ਵਿਚ ਇਸ ਨੂੰ ਪ੍ਰਕਾਸ਼ਿਤ ਕਰਵਾਇਆ ਗਿਆ। ਇਸ ਗ੍ਰੰਥ ਦੀ ਮਹੱਤਤਾ ਨੂੰ ਸਮਝਦੇ ਹੋਏ ਮਿਲਾਵਟੀ ਤੱਥਾਂ ਨੂੰ ਦੂਰ ਕਰਨ ਲਈ ਗਿਆਨੀ ਕਿਰਪਾਲ ਸਿੰਘ ਦੁਆਰਾ ੧੯੭੧-੭੨ ਈ. ਦੇ ਸਮੇਂ ਦੌਰਾਨ ਡੂੰਘੀ ਘੋਖ-ਪੜਤਾਲ ਕਰ ਕੇ ਇਸ ਦੀ ਪੰਜ ਭਾਗਾਂ (ਇਕ ਪ੍ਰਸਤਾਵਨਾ) ਵਿਚ ਸੰਪਾਦਨਾ ਕੀਤੀ ਗਈ। ਹਥਲੇ ਅਧਿਐਨ ਲਈ ਗਿਆਨੀ ਗਿਆਨ ਸਿੰਘ, ਸ਼੍ਰੀ ਗੁਰੁ ਪੰਥ ਪ੍ਰਕਾਸ਼, ਭਾਗ ਦੂਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਮਨਮੋਹਨ ਸਿੰਘ 'ਬਰਾੜ', ਸ੍ਰੀ ਅੰਮ੍ਰਿਤਸਰ, ਮਾਰਚ ੧੯੭੨ ਈ. ਨੂੰ ਆਧਾਰ ਬਣਾਇਆ ਗਿਆ ਹੈ।

ਅ

ਗਿਆਨੀ ਗਿਆਨ ਸਿੰਘ ਦਾ ਜਨਮ ੧੮੨੨ ਈ., ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਗਿਆਨੀ ਜੀ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਵੰਸ਼ ਵਿੱਚੋਂ ਸਨ। ਉਨ੍ਹਾਂ ਨੇ ਮੁੱਢਲੀ ਵਿੱਦਿਆ ਭਾਈ ਭੋਲਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਨਿੱਕੀ ਉਮਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਤੇ ਸਵੱਯੀਏ ਅਤੇ ਹਨੂੰਮਾਨ ਨਾਟਕ ਆਦਿ ਦਾ ਅਰਥਾਂ ਸਹਿਤ ਅਧਿਐਨ ਕਰ ਲਿਆ। ਜਵਾਨ ਹੋਣ 'ਤੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਨੌਕਰੀ ਕੀਤੀ। ਉਹ ਹਰ ਰੋਜ਼ ਮਹਾਰਾਜੇ ਨੂੰ ਸੁਖਮਨੀ ਸਾਹਿਬ ਦਾ ਪਾਠ

ਸੁਣਾਇਆ ਕਰਦੇ ਸਨ। ਬਾਅਦ ਵਿਚ ਮਹਾਰਾਜਾ ਕਰਮ ਸਿੰਘ ਪਾਸ ਪਟਿਆਲਾ ਵਿਖੇ ਨੌਕਰੀ ਕੀਤੀ। ਇਸੇ ਨੌਕਰੀ ਦੌਰਾਨ ਵਾਪਰੀ ਘਟਨਾ ਕਾਰਨ ਉਨ੍ਹਾਂ ਦੀ ਇਕ ਲੱਤ ਨਿਕਾਰੀ ਹੋ ਗਈ ਅਤੇ ਬਾਅਦ ਵਿਚ ਇਕ ਫੋੜਾ ਨਿਕਲ ਆਇਆ ਜਿਸ ਕਾਰਨ ਉਨ੍ਹਾਂ ਦੀ ਨੌਕਰੀ ਵੀ ਜਾਂਦੀ ਰਹੀ। ੧੮੫੩ ਈ. ਵਿਚ ਪਿਤਾ ਦੀ ਮੌਤ ਕਾਰਨ ਉਨ੍ਹਾਂ ਨੂੰ ਬਹੁਤ ਤੰਗੀਆਂ ਦਾ ਸਾਹਮਣਾ ਕਰਨਾ ਪਿਆ। ਇਸੇ ਸਮੇਂ ਦੌਰਾਨ ਉਨ੍ਹਾਂ ਦੇ ਜੀਵਨ ਵਿਚ ਮਹਾਨ ਪਰਿਵਰਤਨ ਆਇਆ ਅਤੇ ਗਿਆਨੀ ਜੀ ਨੇ ਪੰਡਿਤ ਤਾਰਾ ਸਿੰਘ ਨਰੋਤਮ ਨੂੰ ਆਪਣਾ ਵਿੱਦਿਆ ਗੁਰੂ ਧਾਰਨ ਕੀਤਾ। ਗਿਆਨੀ ਜੀ ਨੇ ਸ੍ਰੀ ਗੁਰੁ ਪੰਥ ਪ੍ਰਕਾਸ਼ ਵਿਚ ਪੇਸ਼ ਇਤਿਹਾਸ ਦੀ ਸਮੱਗਰੀ ਕੇਵਲ ਪੁਸਤਕਾਂ ਤੋਂ ਇਕੱਤਰ ਨਹੀਂ ਕੀਤੀ ਸਗੋਂ ਗਿਆਨੀ ਜੀ ਨੇ ਹਰ ਇਕ ਇਤਿਹਾਸਿਕ ਥਾਂ ਆਪਣੀਆਂ ਅੱਖਾਂ ਨਾਲ ਵੇਖਣ ਦੀ ਜੀਅ-ਤੋੜ ਕੋਸ਼ਿਸ਼ ਕੀਤੀ ਅਤੇ ਹਰ ਹੀਲੇ ਇਤਿਹਾਸ ਦੇ ਗਵਾਹ ਰਹੇ ਵਿਅਕਤੀਆਂ ਤਕ ਪਹੁੰਚ ਕੀਤੀ। ਸਿੱਖ ਇਤਿਹਾਸ ਦੀ ਹਰ ਮਹੱਤਵਪੂਰਨ ਘਟਨਾ ਨੂੰ ਇਸ ਵਿਚ ਸ਼ਾਮਲ ਕਰਨ ਦਾ ਯਤਨ ਕੀਤਾ ਗਿਆ ਹੈ।

ੲ

**ਪ੍ਰਕਾਸ਼ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ੨੨ ਦਸੰਬਰ, ੧੬੬੬ ਈ. ਨੂੰ ਪਟਨਾ ਵਿਖੇ ਹੋਇਆ।[੧] ਸ੍ਰੀ ਗੁਰ ਸੋਭਾ ਨੇ ਗੁਰੂ ਸਾਹਿਬ ਦੇ ਪ੍ਰਕਾਸ਼ ਤਥਾ ਬਚਪਨ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ। ਗਿਆਨੀ ਗਿਆਨ ਸਿੰਘ ਸ਼੍ਰੀ ਗੁਰੁ ਪੰਥ ਪ੍ਰਕਾਸ਼ ਦੇ ਭਾਗ ਦੂਜਾ, ਭਾਗ ਤੀਜਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖਦੇ ਹਨ। ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿਚ 'ਜਨਮ ਕਥਾ ਦਸਮ ਗੁਰੂ ਕੋ' ਸਿਰਲੇਖ ਅਧੀਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਬਾਰੇ ਜਾਣਕਾਰੀ ਦਿੱਤੀ ਹੈ। ਉਨ੍ਹਾਂ ਦੇ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਿਤੀ ਸੰਮਤ ੧੭੨੩ ਬਿ: ਪੋਹ ਸੁਦੀ ਸਤਵੀਂ ਦੀ ਇਕ ਪਹਿਰ ਰਾਤ, ਦਿਨ ਐਤਵਾਰ ਹੈ।[੨] ਵਾਹਿਗੁਰੂ ਦੀ ਖ਼ਲਕਤ ਨੂੰ ਦੁਖੀ ਦੇਖ ਕੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੂਪ) ਸੂਰਜ ਪ੍ਰਗਟ ਹੋਇਆ, ਅੱਜ ਪੋਹ ਦੇ ਮਹੀਨੇ ਦੀ ਦੋਸ਼-ਰਹਿਤ ਚਾਨਣੇ ਪੱਖ ਦੀ ਸਤਵੀਂ ਤਿੱਥ ਹੈ।[੩] ਪੂਰਬ ਦੀ ਤਰਫ਼ ਪਟਨੇ ਰੂਪ ਉਦਿਆਚਲ ਪਹਾੜ ਤੋਂ ਅੱਜ ਦਸਮੇਸ਼ ਜੀ ਪੋਹ ਸੁਦੀ ਸੱਤਵੀਂ ਨੂੰ ਸੂਰਜ ਵਾਂਗ ਪ੍ਰਗਟ ਹੋਏ।[੪] ਇਸ ਤਿਥੀ ਤੇ ਸਥਾਨ ਨੂੰ ਲੱਗਭਗ ਸਭ ਇਤਿਹਾਸਕਾਰਾਂ ਨੇ ਮੰਨਿਆ ਹੈ।[੫]

**ਬਚਪਨ :** ਗੁਰੂ ਸਾਹਿਬ ਨੇ ਆਪਣਾ ਬਚਪਨ ਪਟਨਾ ਸਾਹਿਬ ਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਬਤੀਤ ਕੀਤਾ। ਕਿੰਨਾ ਸਮਾਂ ਗੁਰੂ ਸਾਹਿਬ ਪਟਨਾ ਵਿਚ ਰਹੇ, ਇਸ ਬਾਰੇ ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਜਾਣਕਾਰੀ ਨਹੀਂ ਦਿੰਦਾ। ਇਤਿਹਾਸਕਾਰ ਇਹ ਸਮਾਂ ਛੇ ਸਾਲ ਮੰਨਦੇ ਹਨ।[੬] ਗੁਰੂ ਸਾਹਿਬ ਦੇ ਖਿਡੌਣੇ ਤੀਰ-ਕਮਾਨ ਸਨ ਤੇ ਉਨ੍ਹਾਂ ਦੀ ਮਨਪਸੰਦ ਖੇਡ ਬੱਚਿਆਂ ਦੀਆਂ ਟੋਲੀਆਂ ਬਣਾ ਕੇ ਉਨ੍ਹਾਂ ਵਿਚ ਨਕਲੀ ਯੁੱਧ ਕਰਵਾਉਣਾ ਸੀ।[੭] ਗੁਰੂ ਸਾਹਿਬ ਹਮੇਸ਼ਾ ਆਗੂ ਦੀ ਭੂਮਿਕਾ ਨਿਭਾਉਂਦੇ ਸਨ ਤੇ ਚੰਗੀ ਖੇਡ ਤੋਂ ਬਾਅਦ ਬੱਚਿਆਂ ਨੂੰ ਭੋਜਨ ਛਕਾਉਂਦੇ ਸਨ। ਪਟਨਾ

ਤੋਂ ਗੁਰੂ ਸਾਹਿਬ ਕਾਂਸ਼ੀ ਚਲੇ ਗਏ।[੮] ਕਾਂਸ਼ੀ ਤੋਂ ਗੁਰੂ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਆ ਗਏ।[੯] ਇੱਥੇ ਗੁਰੂ ਸਾਹਿਬ ਤਿੰਨ ਸਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੰਗਤ ਵਿਚ ਰਹੇ ਤੇ ਸ਼ਸਤਰਾਂ ਜਿਵੇਂ— ਬੰਦੂਕ, ਬਰਛੇ, ਤੀਰ-ਕਮਾਨ ਆਦਿ ਦਾ ਅਭਿਆਸ ਕੀਤਾ।[੧੦] ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਸ੍ਰੀ ਗੁਰ ਸੋਭਾ ਇਸ ਸੰਬੰਧੀ ਕੋਈ ਜਾਣਕਾਰੀ ਨਹੀਂ ਦਿੰਦਾ।

**ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ :** ਸੈਨਾਪਤਿ ਨੇ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਲਿਖਿਆ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਸਾਰੀ ਦੁਨੀਆ 'ਤੇ ਚਾਦਰ ਪਾਉਣ ਲਈ ਪ੍ਰਗਟ ਹੋਏ ਹਨ। ਉਨ੍ਹਾਂ ਨੇ ਧਰਮ ਲਈ ਸੀਸ ਦੇ ਕੇ ਇਸ ਸਾਕੇ ਨੂੰ ਮਾੜੀਆਂ ਕੀਮਤਾਂ ਵਾਲੇ ਯੁੱਗ ਵਿਚ ਚੰਗੀਆਂ ਕੀਮਤਾਂ ਦੇ ਰੂਪ ਵਿਚ ਪੱਕਿਆਂ ਕਰ ਦਿੱਤਾ ਹੈ।[੧੧] ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) (ਨੌਮ ਗੁਰੂ ਕਾ ਅੰਤਮ ਪ੍ਰਸੰਗ) ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਧਰਮ ਹਿੱਤ ਆਪਣਾ ਸਰੀਰ ਤਿਆਗ ਦਿੱਤਾ ਹੈ।[੧੨] ਸੰਮਤ ੧੭੩੨ ਬਿਕ੍ਰਮੀ ਵੀਰਵਾਰ ਨੂੰ ਜੋਤੀ ਜੋਤ ਸਮਾ ਗਏ।[੧੩] ਇਸ ਤਿਥਿ ਦੀ ਗਵਾਹੀ ਭਾਈ ਰਤਨ ਸਿੰਘ ਭੰਗੂ ਨੇ ਦਿੱਤੀ ਹੈ।[੧੪] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤਰ ਨਾਟਕ ਵਿਚ ਲਿਖਿਆ ਹੈ ਕਿ ਉਨ੍ਹਾਂ ਦੇ ਪਿਤਾ ਨੇ 'ਧਰਮ' ਹਿੱਤ ਵਿਚ ਸੀਸ ਦਿੱਤਾ ਅਤੇ ਆਪਣੇ ਮਿਸ਼ਨ ਦੀ ਵਿਆਖਿਆ ਉਨ੍ਹਾਂ ਨੇ ਇਸ ਤਰ੍ਹਾਂ ਕੀਤੀ :

*-ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*[੧੫]
*ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵਿ ਪਠਾਏ।*
*ਜਹਾ ਤਹਾ ਤੁਮ ਧਰਮ ਬਿਥਾਰੋ। ਦੁਸਟ ਦੋਖਯਨਿ ਪਕਰਿ ਪਛਾਰੋ।੪੨।*
*-ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।*
*ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਿਨ।੪੩।*[੧੬]

**ਗੁਰਿਆਈ :** ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਆਪ ਨੂੰ ੧੧ ਨਵੰਬਰ, ੧੬੭੫ ਈ.[੧੭] ਗੁਰਿਆਈ ਮਿਲੀ ਤੇ ਆਪ ਸਿੱਖਾਂ ਦੇ ਦਸਵੇਂ ਗੁਰੂ ਬਣੇ। ਸ਼੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਅਨੁਸਾਰ ਇਹ ਸਮਾਂ ਫੱਗਣ ਮਹੀਨੇ ਦੀ ਥਿਤਿ ਪੰਜ ਦਿਨ ਐਤਵਾਰ ਸੀ।[੧੮] ਸੈਨਾਪਤਿ ਅਤੇ ਸਰਦਾਰ ਰਤਨ ਸਿੰਘ ਭੰਗੂ ਇਸ ਬਾਰੇ ਸੂਚਨਾ ਨਹੀਂ ਦਿੰਦੇ।

**ਸੰਤਾਨ :** ਗੁਰੂ ਸਾਹਿਬ ਦੇ ਘਰ ਕੁੱਲ ਚਾਰ ਬੇਟੇ (ਸਾਹਿਬਜ਼ਾਦੇ) ਪੈਦਾ ਹੋਏ- ਸਾਹਿਬਜ਼ਾਦਾ ਬਾਬਾ ਅਜੀਤ ਸਿੰਘ, ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ, ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ। 'ਸ੍ਰੀ ਗੁਰ ਸੋਭਾ' ਨੂੰ ਵੱਡੇ ਪੁੱਤਰ ਦੇ ਨਾਂ ਬਾਰੇ ਕਾਫ਼ੀ ਭੁਲੇਖਾ ਲਗਿਆ ਹੈ, ਜਦੋਂ ਉਹ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਜੀਤ ਸਿੰਘ ਜਾਂ ਰਣਜੀਤ ਸਿੰਘ ਅਕਸਰ ਲਿਖਦਾ ਹੈ।[੧੯] ਸ਼੍ਰੀ ਗੁਰੁ ਪੰਥ ਪ੍ਰਕਾਸ਼ ਵੀ ਚਾਰ ਸਾਹਿਬਜ਼ਾਦਿਆਂ ਬਾਰੇ ਵੇਰਵਾ ਦਿੰਦਾ ਹੈ।[੨੦] ਰਤਨ ਸਿੰਘ ਭੰਗੂ ਚਾਰ ਸਾਹਿਬਜ਼ਾਦਿਆਂ ਦੀ ਗੱਲ ਕਰਦਾ ਹੈ ਪਰ ਉਨ੍ਹਾਂ ਦੇ ਨਾਵਾਂ ਬਾਰੇ ਜਾਣਕਾਰੀ ਨਹੀਂ ਦਿੰਦਾ।[੨੧]

**ਯੁੱਧਾਂ ਬਾਰੇ :** ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ ਉਤੇ ਬਿਰਾਜਮਾਨ ਹੋਏ, ਉਸ ਸਮੇਂ ਹਾਲਾਤ ਸਾਜ਼ਗਰ ਨਹੀਂ ਸਨ, ਇਹ ਬਿਲਕੁਲ ਉਸੇ ਤਰ੍ਹਾਂ (ਬਲਕਿ ਵਧੇਰੇ) ਸਨ, ਜਿਸ ਸਮੇਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਤਾ ਗੱਦੀ 'ਤੇ ਬੈਠਣ ਸਮੇਂ ਸਨ। ਇਕ ਪਾਸੇ ਜਿੱਥੇ ਸਮੇਂ ਦੇ ਏਸ਼ੀਆਈ ਜੇਤੂ ਮੁਗ਼ਲ ਸਲਤਨਤ ਦੀ ਬਾਦਸ਼ਾਹਤ ਨਾਲ ਸੰਬੰਧ ਖਰਾਬ ਸਨ, ਉੱਥੇ ਸਿੱਖ ਪੰਥ ਦੇ ਇਨਕਲਾਬੀ ਉਭਾਰ ਤੋਂ ਰੂੜੀਵਾਦੀ ਤੇ ਈਰਖਾਵਾਦੀ ਧਿਰਾਂ ਵੀ ਔਖੀਆਂ ਸਨ। ਸੋ ਗੁਰੂ ਜੀ ਨੂੰ ਮਜ਼ਬੂਰੀ ਵਸ ਤੇਗ ਉਠਾਉਣੀ ਪੈਣੀ ਸੀ। ਫਲਸਰੂਪ ਉਨ੍ਹਾਂ ਨੂੰ ਮੁਗ਼ਲਾਂ/ਪਹਾੜੀ ਹਿੰਦੂ ਰਾਜਿਆਂ ਨਾਲ ਕਈ ਜੰਗਾਂ ਵਿਚ ਉਲਝਣਾਂ ਪਿਆ। ਸਾਡੇ ਵਿਚਾਰਧੀਨ ਕ੍ਰਿਤਾਂ ਸ੍ਰੀ ਗੁਰ ਸੋਭਾ, ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ), ਸ੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) (ਭਾਗ ਤੀਜਾ),ਨੇ ਗੁਰੂ ਸਾਹਿਬ ਦੀ ਲੜਾਈਆਂ ਨੂੰ ਕਾਫ਼ੀ ਵਿਸਤ੍ਰਿਤ ਤੇ ਯਥਾਰਥਿਕ ਦ੍ਰਿਸ਼ਟੀ ਤੋਂ ਚਿਤਰਿਆ ਹੈ। 'ਸ੍ਰੀ ਗੁਰ ਸੋਭਾ' ਭੰਗਾਣੀ, ਨਦੌਣ, ਹੁਸੈਨੀ, ਬਸਾਲੀ, ਕਲਮੋਟ, ਅਨੰਦਪੁਰ (ਪਹਿਲਾ/ਦੂਜਾ/ ਤੀਜਾ), ਚਮਕੌਰ, ਸ੍ਰੀ ਮੁਕਤਸਰ ਆਦਿ ਯੁੱਧਾਂ ਦਾ ਵਰਣਨ ਕਰਦਾ ਹੈ; ਸ੍ਰੀ ਗੁਰੁ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) (ਭਾਗ ਤੀਜਾ) ਭੰਗਾਣੀ, ਨਦੌਣ, ਹੁਸੈਨੀ, ਅਨੰਦਪੁਰ ਸਾਹਿਬ, ਚਮਕੌਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਅਤੇ ਰਤਨ ਸਿੰਘ ਭੰਗੂ ਅਨੰਦਪੁਰ ਸਾਹਿਬ (ਪਹਿਲਾ/ਦੂਜਾ), ਚਮਕੌਰ ਸਾਹਿਬ, ਮੁਕਤਸਰ ਸਾਹਿਬ ਆਦਿ ਜੰਗਾਂ ਦਾ ਵੇਰਵਾ ਦਿੰਦਾ ਹੈ।

**ਖਾਲਸਾ ਸਿਰਜਣਾ ਬਾਰੇ :** ਸਿੱਖ ਇਤਿਹਾਸ ਦੀਆਂ ਸਭ ਤੋਂ ਮਹੱਤਵਪੂਰਨ ਘਟਨਾਵਾਂ ਵਿੱਚੋਂ ਖਾਲਸਾ ਸਾਜਣਾ ਇਕ ਅਹਿਮ ਘਟਨਾ ਹੈ। ਸ੍ਰੀ ਗੁਰ ਸੋਭਾ ਖਾਲਸੇ ਦੀ ਰਹਿਤ ਤਥਾ ਸਿਧਾਂਤਕ ਸਪੱਸ਼ਟੀਕਰਣ ਵਿਚ ਮਦਦਗਾਰ ਸੋਮਾ ਹੈ। ਖਾਲਸਾ ਦੇ ਅਰਥ, ਖਾਲਸਾ ਸਾਜਣਾ ਦੇ ਕਾਰਨ, ਰਹਿਤ-ਬਹਿਤ, ਅਨ-ਧਰਮੀਆਂ ਵੱਲੋਂ ਪਾਈਆਂ ਗਈਆਂ ਰੋਕਾਂ, ਭਾਈਚਾਰਕ ਸੰਬੰਧਾਂ 'ਤੇ ਪੈਣ ਵਾਲੇ ਪ੍ਰਭਾਵ ਆਦਿ ਬਾਰੇ ਜਿੱਥੇ 'ਸ੍ਰੀ ਗੁਰ ਸੋਭਾ' ਨੇ ਇਤਿਹਾਸਿਕ ਤੇ ਸਿਧਾਂਤਿਕ ਤੌਰ 'ਤੇ ਬੜੇ ਸਪੱਸ਼ਟ ਤੇ ਮੁਲਵਾਨ ਵੇਰਵੇ ਦਿੱਤੇ ਹਨ, ਉੱਥੇ ਪੰਜਾਂ ਪਿਆਰਿਆਂ ਦੀ ਚੋਣ, ਅੰਮ੍ਰਿਤ ਤਿਆਰ ਕਰਨ ਦੀ ਵਿਧੀ, ਪੜ੍ਹੀਆਂ ਗਈਆਂ ਬਾਣੀਆਂ, ਪੰਜ-ਪਿਆਰਿਆਂ ਦੇ ਪਿਛੋਕੜ ਆਦਿ ਬਾਰੇ, ਸੈਨਾਪਤਿ ਨੇ ਸਮਕਾਲੀ ਹੋਣ ਦੇ ਬਾਵਜੂਦ, ਕੋਈ ਜਾਣਕਾਰੀ ਨਹੀਂ ਦਿੱਤੀ। ਇਸ ਤਰ੍ਹਾਂ ਜਾਪਦਾ ਹੈ ਕਿ ਸੈਨਾਪਤਿ ਮਹਿਸੂਸ ਕਰਦਾ ਹੋਵੇਗਾ ਕਿ ਇਹ ਗੱਲ ਤਾਂ ਜਗਤ ਪ੍ਰਸਿੱਧ ਹੈ, ਫਿਰ ਇਸ ਬਾਰੇ ਦੱਸਣ ਦੀ ਕੀ ਲੋੜ ਹੈ। ਸੈਨਾਪਤਿ ਅਨੁਸਾਰ ਚੇਤ ਮਹੀਨੇ ਦੇ ਬਾਅਦ ਦੀ ਵੈਸਾਖੀ ਨੂੰ ਸਤਲੁਜ ਦੇ ਕੰਢੇ ਉੱਤੇ ਬਹੁਤ ਭਾਰੀ ਮੇਲ (ਮੇਲਾ, ਇਕੱਠ) ਹੋਇਆ, ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਹਟਾ ਦਿੱਤਾ ਤੇ ਉਨ੍ਹਾਂ 'ਖਾਲਸਾ' ਪ੍ਰਗਟ ਕਰ ਦਿੱਤਾ।[੨੨] ਰਤਨ ਸਿੰਘ ਭੰਗੂ ਖਾਲਸਾ ਸਾਜਣ ਦੇ ਕਾਰਨਾਂ ਵਿੱਚੋਂ ਇਕ ਕਾਰਨ ਨੀਵੀਆਂ ਜਾਤਾਂ ਦਾ ਉਭਾਰ ਮੰਨਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਸਾਹਿਬ ਨੇ ਕੇਸਗੜ੍ਹ ਵਿਖੇ ਖਾਲਸਾ ਸਾਜਿਆ ਤੇ ਪੰਜ ਪਿਆਰਿਆਂ ਦੀ ਚੋਣ ਕਰ ਕੇ ਉਨ੍ਹਾਂ ਨੂੰ

ਇਕੱਠਿਆਂ ਕਰ ਕੇ ਉਨ੍ਹਾਂ ਵਿਚ ਭਾਈਚਾਰਕ ਸਾਂਝ ਪੈਦਾ ਕਰ ਦਿੱਤੀ।[੨੩] ਗਿਆਨੀ ਗਿਆਨ ਸਿੰਘ ਖਾਲਸਾ ਦੀ ਸਾਜਣਾ ਸੰਮਤ ੧੭੫੬ ਬਿਸਾਖੀ (ਵੈਸਾਖੀ) ਨੂੰ ਅਨੰਦਪੁਰ ਸਾਹਿਬ ਵਿਖੇ ਮੰਨਦੇ ਹਨ।[੨੪]

**ਜੋਤੀ ਜੋਤਿ, ਗੁਰਿਆਈ :** ਬੁਰਹਾਨਪੁਰ ਤੋਂ ਨੰਦੇੜ ਤਕ ਪਹੁੰਚਦਿਆਂ, ਰਸਤੇ ਦਾ ਅਹਿਮ ਪੜ੍ਹਾਅ ਗੋਦਾਵਰੀ ਦੇ ਕੰਢੇ ਮਾਧੋ ਦਾਸ ਬੈਰਾਗੀ, ਜੋ ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਬਣਿਆ, ਦਾ ਡੇਰਾ ਸੀ, ਜਿਸ ਨੂੰ ਰਹਿੰਦੇ ਕਾਰਜ ਸਵਾਰਨ ਲਈ ਗੁਰੂ ਸਾਹਿਬ ਨੇ ਸਿੰਘ ਸਜਾ ਕੇ ਪੰਜਾਬ ਤੋਰਿਆ। ਗੁਰੂ ਕੀਆਂ ਸਾਖੀਆਂ[੨੫] ਨੇ ਇੱਥੇ ਪਹੁੰਚਣ ਦੀ ਤਿਥਿ ੩ ਸਤੰਬਰ, ੧੭੦੮ ਈ. ਦੱਸੀ ਹੈ। ਸ੍ਰੀ ਗੁਰ ਸੋਭਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ਕੱਤਕ ਸੁਦੀ ਪੰਚਮੀ, ਦਿਨ ਵੀਰਵਾਰ, ਸੰਬਤ ੧੭੬੫ ਬਿ. (੭ ਅਕਤੂਬਰ, ੧੭੦੮ ਈ.) ਨੂੰ ਜੋਤੀ-ਜੋਤਿ ਸਮਾਏ।[੨੬] ਗੁਰੂ ਸਾਹਿਬ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ, ਸਿੱਖਾਂ ਦੇ ਇਹ ਪੁੱਛਣ 'ਤੇ ਕਿ ਸਾਨੂੰ ਕਿਸ ਦੇ ਲੜ ਲਾ ਚੱਲੇ ਹੋ; ਸੈਨਾਪਤਿ ਅਨੁਸਾਰ ਗੁਰੂ ਸਾਹਿਬ ਨੇ ਸਿੱਖਾਂ ਨੂੰ ਸਪੱਸ਼ਟ ਕੀਤਾ ਕਿ ਹੁਣ ਮੇਰਾ ਦੀਦਾਰ 'ਖਾਲਸੇ' ਦੇ ਰੂਪ ਵਿਚ ਹੋਵੇਗਾ ਤੇ ਮੇਰਾ ਸਰੂਪ 'ਖਾਲਸਾ' ਹੈ।[੨੭] ਆਤਮਿਕ ਤੌਰ 'ਤੇ ਸਾਡਾ/ਤੁਹਾਡਾ ਗੁਰੂ, ਸ਼ਬਦ ਗੁਰੂ, ਭਾਵ ਗੁਰੂ ਗ੍ਰੰਥ ਸਾਹਿਬ ਹੋਵੇਗਾ।[੨੮] ਗਿਆਨੀ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਦਾ ਕਾਰਨ ਦੋ ਭਰਾਵਾਂ-ਅਤਾਉਲਾ ਖਾਂ ਅਤੇ ਗੁਲ ਖਾਂ ਦੀ ਸਾਜ਼ਿਸ਼ ਦਾ ਸਿੱਟਾ ਸਮਝਦੇ ਹਨ।[੨੯] ਪਰ ਜਾਪਦਾ ਹੈ ਕਿ ਇਹ ਦੋਵੇਂ ਆਦਮੀ ਵਜ਼ੀਰ ਖਾਂ, ਗਵਰਨਰ ਸਰਹੰਦ, ਦੇ ਤਨਖਾਹਦਾਰ ਸਿਪਾਹੀ ਸਨ ਤੇ ਉਸ ਵੱਲੋਂ ਇਸ ਕੰਮ ਲਈ ਭੇਜੇ ਗਏ ਸਨ। ਗੁਰੂ ਸਾਹਿਬ ਦੀ ਹਾਲਤ ੭ ਅਕਤੂਬਰ, ੧੭੦੮ ਈ. ਨੂੰ ਸਵੇਰੇ ਅਚਾਨਕ ਖ਼ਰਾਬ ਹੋ ਜਾਣ ਕਾਰਨ ਦਿਨ ਚੜ੍ਹਨ ਤੋਂ ਪਹਿਲਾਂ ਹੀ ਜੋਤੀ ਜੋਤ ਸਮਾ ਗੁਰੂ ਸਾਹਿਬ ਆਪਣੇ ਸਿੱਖਾਂ ਨੂੰ ਪੰਥ ਦੀ ਅਗਵਾਈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ ਕੇ ਸੰਗਤ ਨੂੰ ਸਦੀਵੀ ਵਿਛੋੜਾ ਦੇ ਗਏ। ਸਿੱਖ ਮਰਯਾਦਾ ਅਨੁਸਾਰ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ, ਪਰ ਗਿਆਨੀ ਜੀ ਉਨ੍ਹਾਂ ਨੂੰ ਸਣਦੇਹ ਘੋੜੇ 'ਤੇ ਚੜ੍ਹ ਕੇ ਪਰਲੋਕ ਨੂੰ ਜਾਂ ਕਿਧਰੇ ਹੋਰ ਪਾਸੇ ਨੂੰ ਤੁਰ ਜਾਣ ਦੀ ਗੱਲ ਕਰਦੇ ਹਨ[੩੦] ਜਿਹੜੀ ਇਤਿਹਾਸਿਕ ਪੱਖ ਤੋਂ ਅਪ੍ਰਵਾਣਿਤ ਹੈ।

**ਸਾਰੰਸ਼:** ਉਪਰੋਕਤ ਸਰਵੇਖਣ ਅਤੇ ਅਧਿਐਨ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਬਿਲਾਸ ਤੇ ਪ੍ਰਕਾਸ਼ ਸਾਹਿਤ ਨੂੰ ਜੇਕਰ ਸਾਂਝੇ ਰੂਪ ਵਿਚ ਵਰਤਿਆ ਜਾਵੇ ਤਾਂ ਇਤਿਹਾਸ ਦੀਆਂ ਕਈ ਖਾਲੀ ਥਾਵਾਂ ਦੀ ਪੂਰਤੀ ਹੁੰਦੀ ਹੈ। ਜਿਵੇਂ ਇਸ ਲੇਖ ਵਿਚ ਵਿਸ਼ਲੇਸ਼ਿਤ ਕੀਤਾ ਹੈ ਕਿ ਸ੍ਰੀ ਗੁਰ ਸੋਭਾ ਦੀਆਂ ਬਹੁਤ ਸਾਰੀਆਂ ਘਟਨਾਵਾਂ ਦੀ ਪੂਰਤੀ ਸਰਦਾਰ ਰਤਨ ਸਿੰਘ ਭੰਗੂ ਨੇ ਕੀਤੀ ਹੈ ਅਤੇ ਸਰਦਾਰ ਰਤਨ ਸਿੰਘ ਭੰਗੂ ਦੀਆਂ ਬਹੁਤ ਸਾਰੀਆਂ ਖਾਲੀ ਘਟਨਾਵਾਂ ਦੀ ਪੂਰਤੀ ਗਿਆਨੀ ਗਿਆਨ ਸਿੰਘ ਨੇ ਕੀਤੀ ਹੈ। ਤੱਥਾਂ ਦੇ ਸਹੀ ਮੁਲਾਂਕਣ ਲਈ ਵੀ ਜ਼ਰੂਰੀ ਹੁੰਦਾ ਹੈ ਕਿ ਕਿਸੇ ਘਟਨਾ ਬਾਰੇ ਇਕ ਤੋਂ ਵੱਧ ਸਰੋਤ ਦੇਖੇ ਜਾਣ। ਇਉਂ ਉਦਾਹਰਣ ਹਿੱਤ:-

੧) ਜਿਵੇਂ ਕਿ ਸ੍ਰੀ ਗੁਰ ਸੋਭਾ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਅਤੇ ਬਚਪਨ ਬਾਰੇ ਵੇਰਵਾ ਨਹੀਂ ਦਿੰਦਾ। ਇਸ ਦੀ ਸੂਚਨਾ ਗਿ. ਗਿਆਨ ਸਿੰਘ ਦੇ ਸ਼੍ਰੀ ਗੁਰੁ ਪੰਥ ਪ੍ਰਕਾਸ਼ ਤੋਂ ਮਿਲਦੀ ਹੈ।

੨) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਸੰਬੰਧੀ ਸ੍ਰੀ ਗੁਰ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਕੋਈ ਜਾਣਕਾਰੀ ਨਹੀਂ ਦਿੰਦਾ। ਇਸ ਦੀ ਪੂਰਤੀ ਗਿ. ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਤੋਂ ਹੁੰਦੀ ਹੈ।

੩) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਪਹੁੰਚਣ ਦੀ ਤਿਥਿ ਸ੍ਰੀ ਗੁਰ ਸੋਭਾ ਤੋਂ ਨਹੀਂ ਮਿਲਦੀ। ਇਹ ਜਾਣਕਾਰੀ ਗੁਰੂ ਕੀਆਂ ਸਾਖੀਆਂ ਤੋਂ ਮਿਲਦੀ ਹੈ।

ਇਸ ਤਰ੍ਹਾਂ ਅਸੀਂ ਹੋਰ ਵੇਰਵੇ ਤੇ ਉਦਾਹਰਨਾਂ ਵੀ ਵੇਖ ਸਕਦੇ ਹਾਂ।

**ਹਵਾਲੇ :**

੧. Madanjit Kaur, *Guru Gobind Singh Historical and Ideological Perspective,* Unistar, Chandigarh, 2007, p.1.

੨. ਗਿ. ਗਿਆਨ ਸਿੰਘ, *ਸ਼੍ਰੀ ਗੁਰੁ ਪੰਥ ਪ੍ਰਕਾਸ਼,* ਭਾਗ ਦੂਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਮਨਮੋਹਨ ਸਿੰਘ 'ਬਰਾੜ', ਸ੍ਰੀ ਅੰਮ੍ਰਿਤਸਰ, ਮਾਰਚ ੧੯੭੨ਈ:, ਪੰਨਾ ੧੨੦੬. ਸਤ੍ਰਾਂ ਸੌ ਤੇਈ, ਪੋਖ ਸੁਦੀ ਸੱਤੇ ਲੇਈ, ਏਕ ਪਹਿਰ ਰਹੇਈ ਨਿਸ, ਦਿਨ ਰਵੀ ਆਜ ਹੈਂ।

੩. ਉਹੀ, ਪੰਨਾ ੧੨੦੯. ਖਾਲਕ ਖਲਕ ਦੁਖੀ ਦੇਖਿ ਬਿਦਤਾਯੋ ਰਵਿ, ਆਜ ਪੋਸ ਮਾਸ ਕੀ ਅਦੋਸ਼ ਸੇਤ ਸੱਤੇ ਹੈਂ ॥੧੧॥

੪. ਉਹੀ, ਪੰਨਾ ੧੨੧੧. ਪ੍ਰਾਚੀ ਦਿਸ ਪਟਨੇ ਉਦਯਾਚਲ ਤੈ ਉਦੈ ਭਯੋ, ਆਜ ਦਸਮੇਸ਼ ਜੂ ਦਿਨੇਸ਼ ਸੇਤ ਸੱਤੇ ਹੈਂ ॥੧੫॥

੫. ਆਪਣੇ ਜਨਮ ਸਥਾਨ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਤਮ-ਕਥਾ ਵਿਚ ਲਿਖਿਆ ਹੈ: ਮੁਰ ਪਿਤ ਪੂਰਬਿ ਕਿਯਸਿ ਪਯਾਨਾ। ਭਾਤਿ ਭਾਤਿ ਕੇ ਤੀਰਥਿ ਨ੍ਹਾਨਾ। ਜਬਹੀ ਜਾਤਿ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।੧। ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਰ ਬਿਖੈ ਭਵ ਲਯੋ। -'ਬਚਿੱਤਰ ਨਾਟਕ', *ਸ੍ਰੀ ਦਸਮ-ਗ੍ਰੰਥ ਸਾਹਿਬ ਪਾਠ-ਸੰਪਾਦਨ ਅਤੇ ਵਿਆਖਿਆ,* ਭਾਗ ਪਹਿਲਾ, (ਸੰਪਾ.) ਡਾ. ਰਤਨ ਸਿੰਘ ਜੱਗੀ ਅਤੇ ਡਾ.ਗੁਰਸ਼ਰਨ ਕੌਰ ਜੱਗੀ, ਗੋਬਿੰਦ ਸਦਨ, ਨਵੀਂ ਦਿੱਲੀ, ਜੂਨ ੨੦੦੭, ਪੰਨੇ ੧੫੬-੧੫੭. Teja Singh and Ganda Singh, A Short History of the Sikhs, Orient-Longmans, Bombay, Vol I, 1950, p.54.

੬. Harbans Singh, Guru Gobind Singh, BhaiVir Singh SahityaSadan, New Delhi, 2016, p. 26.

੭. ਗਿਆਨੀ ਗਿਆਨ ਸਿੰਘ, *ਸ਼੍ਰੀ ਗੁਰੁ ਪੰਥ ਪ੍ਰਕਾਸ਼,* ਭਾਗ ਦੂਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨਾ ੧੨੨੯.

੮. ਉਹੀ, ਪੰਨਾ ੧੨੫੪. ਪਟਨੇ ਤੈ ਚਲਿ ਗੁਰੁ ਬਕਸਰ ਥਿਰੇ ਫੁਰ, ਛਪਰੇ ਔ ਡੁਮਰਾਵ ਆਦਿ ਠੌਰ ਭਰ ਹੈਂ ॥੧੬੦॥ ਦੋਹਰਾ-ਲਘੁ ਮਿਰਜਾ ਪੁਰਿ ਮੈਂ ਥਿਰੇ, ਪੁਨ ਕਾਂਸ਼ੀ ਮੈਂ ਆਇ।

੯. ਉਹੀ, ਪੰਨੇ ੧੨੫੪-੧੨੫੫. ਕਾਂਸ਼ੀ ਤੈ ਗੁਰੁ ਤੁਰਿ ਜਿਮੈਂ ਪੁਰ ਆਨੰਦ ਫੁਰ ਆਇ।

੧੦. ਉਹੀ, ਪੰਨੇ ੧੨੭੧-੭੨. ਥੇ ਦਸਮੇਂ ਗੁਰੁ ਜੀ ਪੁਰ ਆਨੰਦ ਮਾਂਹਿ, ਅਏ ਯੁਤ ਮਾਤ ਬਿਸੇਖਾ। ਤੀਨ ਵਰ੍ਹੇ ਗੁਰੂ ਨੌਮ ਢਿਗੈਂ ਰਹਿ, ਮੋਦ ਬਿਨੋਦ ਕਰੇ ਅਨਲੇਖਾ ॥੫॥
੧੧. ਸੈਨਾਪਤਿ, *ਸ੍ਰੀ ਗੁਰਸੋਭਾ*, (ਸੰਪਾ.) ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੭ (ਚੌਥੀ ਵਾਰ), ਪੰਨੇ ੬੪-੬੫.
ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਪੀ ਚਾਦਰ। ਕਰਮ ਧਰਮ ਕੀ ਜਿਨਿ ਪਤਿ ਰਾਖੀ। ਅਟਲ ਕਰੀ ਕਲਜੁਗ ਮੈਂ ਸਾਖੀ ॥੧੪॥
੧੨. ਗਿਆਨੀ ਗਿਆਨ ਸਿੰਘ, *ਸ੍ਰੀ ਗੁਰੁ ਪੰਥ ਪ੍ਰਕਾਸ਼*, ਭਾਗ ਦੂਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨਾ ੧੧੬੧.
ਤਜ ਹੈਂ ਤਨ ਹਿਤ ਧਰਮ ਜਿਮ, ਸੁਨੋ ਸਿਦਕ ਕਾ ਮੂਰ ।।੨।।
੧੩. ਉਹੀ, ਪੰਨੇ ੧੧੭੯,੧੨੭੧.ਸੰਮਤ ਸਤਰਾਂ ਸੈ ਥਾ ਬੱਤੀ। ਮੱਘਰ ਸੁਦੀ ਪੰਚਮੀ ਸੱਤੀ ॥੧੧੮॥ ਸੁਰ ਗੁਰ ਦਿਨ ਗੁਰੁ ਨੌਮ ਉਦਾਰੇ। ਦੋਇ ਘੜੀ ਦਿਨ ਢਰੇ ਸਿਧਾਰੇ।
੧੪. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼*, (ਸੰਪਾ.) ਜੀਤ ਸਿੰਘ ਸੀਤਲ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ਦਸੰਬਰ ੨੦੦੫ (ਚੌਥੀ ਵਾਰ), ਪੰਨੇ ੬੭,੭੧. ਚੌਪਈ॥ ਸੀਸ ਦਯੋ ਪਰ ਸਿਰਰ ਨ ਦੀਓ। ਅਪਨੋ ਧਰਮ ਕਰਮ ਰਖ ਲੀਓ।ਚਰਮ ਕਚੈ ਤੇ ਸ੍ਰੀਰ ਬਚਾਯੋ। ਤੁਰਕਨ ਕੈ ਸਿਰ ਸੀਸ ਲਗਾਯੋ ॥੫੩॥ ਉਨ ਮੂੜ੍ਹਨ ਯਹਿ ਕਲਾ ਨ ਜਾਨੀ। ਹਮ ਸਿਰ ਸਿਰ ਲਾਵਨ ਗੱਲ ਠਾਨੀ। ਯੌ ਸਤਿਗੁਰ ਬਡ ਸਾਕਾ ਕੀਯੋ। ਪਰ ਸ੍ਵਾਰਥ ਹਿਤ ਨਿਜ ਸਿਰ ਦੀਯੋ ॥੫੪॥
ਦੋਹਰਾ॥ ਗੁਰੂਅਨ ਮਧ ਪਤਿਸ਼ਾਹੁ ਤੇ ਵਧਜੋ ਹੁਤੋ ਥੋ ਬੈਰ। ਗੁਰੁ ਤੇਗ ਬਹਾਦਰ ਸਿਰ ਦਯੋ, ਉਨਿ ਸਿਖ ਕਰੈਂ ਕਿਮ ਖ਼ੈਰ ॥੧੦॥
੧੫. 'ਬਚਿੱਤਰ ਨਾਟਕ', *ਸ੍ਰੀ ਦਸਮ-ਗ੍ਰੰਥ ਸਾਹਿਬ ਪਾਠ-ਸੰਪਾਦਨ ਅਤੇ ਵਿਆਖਿਆ*, ਭਾਗ ਪਹਿਲਾ, (ਸੰਪਾ.) ਡਾ.ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ, ਗੋਬਿੰਦ ਸਦਨ, ਨਵੀਂ ਦਿੱਲੀ, ਜੂਨ ੨੦੦੭, ਪੰਨੇ ੧੪੪-੧੪੫.
੧੬. ਉਹੀ, ਪੰਨੇ ੧੪੪-੧੪੫.
੧੭. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੦, ਪੰਨਾ ੪੮.
੧੮. ਗਿਆਨੀ ਗਿਆਨ ਸਿੰਘ, *ਸ੍ਰੀ ਗੁਰੁ ਪੰਥ ਪ੍ਰਕਾਸ਼*, ਭਾਗ ਦੂਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨਾ ੧੨੭੯.ਸ੍ਵੈਯਾ-ਫਾਗਨ ਮਾਸ ਵਦੀ ਥਿਤਿ ਪੰਚਮਿ, ਆਦਿਤ ਵਾਰ ਵਿਚਾਰ ਉਦਾਰੂ। ਦੇਸ ਬਿਦੇਸ ਮਸੰਦਨ ਕੋ ਲਿਖ, ਗੁਰ ਕੋ ਭਵ ਹੈ ਦਸਤਾਰੂ। ਆਵਹੁ ਲਜਾਵਹੁ ਸੰਗਤ, ਭੇਟ ਦਿਲਾਵਹੁ, ਪਾਵਹੁ ਖਿੱਲਤ ਚਾਰੂ। ਗਾਦੀ ਥਿਰੈਂ ਦਸਮੇ ਗੁਰੁ ਨੂਤਨ, ਲੇਹੁ ਦਿਦਾਰ ਯੁਤੈਂ ਫਲ ਚਾਰੂ ॥੪੬॥
੧੯. ਸੈਨਾਪਤਿ, *ਸ੍ਰੀ ਗੁਰ ਸੋਭਾ*, (ਸੰਪਾ.) ਗੰਡਾ ਸਿੰਘ, ਪੰਨੇ ੧੦੪, ੧੨੬. ਕਬਿਤੁ ਤਬ ਹੀ ਬਚਨ ਪਾਇ ਚੜਿਓ ਨਗਾਰਾ ਬਜਾਇ ਸੁਆਰ ਭਯੋ ਜੀਤ ਸਿੰਘ ਜੁਧ ਕੇ ਕਰਨ ਕੋ । ਸਿੰਘਨ ਕੋ ਸਾਥਿ ਲੀਏ ਮੁਹਰੇ ਨਿਸ਼ਾਨ ਦੀਏ ਬਾਧਿਓ ਹੈ ਖੜਗ ਸੀਸ ਦੂਤ ਕੈ ਧਰਨ ਕੋ। ਬਾਂਧੀ ਜਮਧਾਰ ਔਰ ਤਰਕਸ਼ ਕਮਾਨ ਸੰਗਿ ਲੀਨੀਕਰ ਬਰਛੀ ਬਲ ਬੈਰੀ ਕੇ ਹਰਨ ਕੋ। ਬਾਂਵੇ ਕਰਿ ਢਾਲ ਲਈ ਘੋਰੇ ਅਸਵਾਰ ਭਯੋ ਗੋਬਿੰਦ ਸਿੰਘ ਬਲਿ ਸੰਗਿ ਜਾਤ ਰਾਵ ਸੌਂ ਲਰਨ ਕੋ ॥੧੮॥੩੧੫॥ ਸਵੈਯਾ ਚਲੋ ਰਣਜੀਤ ਸਿੰਘ ਜਬ ਜਾਇ

ਰਣ ਮੈ ਪਰੋ ਕੀਓ ਸੰਗ੍ਰਾਮ ਐਸੇ ਅਪਾਰੇ। ਲੋਥ ਪਰ ਲੋਥ ਤਹ ਡਾਰਿ ਕੇਤੀ ਦਈ ਭਭਕ ਕਰਿਰਕਤ ਹੁਇ ਚਲੇ ਨਾਰੇ। ਲੀਏ ਕਰਿ ਸਾਂਗ ਤਿਹ ਆਂਗ ਪਰ ਧਰਤਿ ਹੈ ਤਬੈ ਤਤਕਾਰ ਤਿਹ ਠਉਰ ਮਾਰੇ। ਭਜਨ ਪੈ ਜੋਰ ਕਰਿ ਲੇਤ ਉਠਾਇ ਕੈ ਸਬਨ ਦਿਖਲਾਇ ਭੁਇ ਮਾਹਿ ਡਾਰੇ ॥੩੭॥੫੦੬॥

੨੦. ਗਿ. ਗਿਆਨ ਸਿੰਘ, *ਸ਼੍ਰੀ ਗੁਰੁ ਪੰਥ ਪ੍ਰਕਾਸ਼,* ਭਾਗ ਤੀਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨੇ ੧੪੯੬, ੧੫੨੧, ੧੬੫੧, ੧੬੫੦.

੨੧. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* (ਸੰਪਾ.) ਜੀਤ ਸਿੰਘ ਸੀਤਲ, ਪੰਨਾ ੬੯. ਚੌਪਈ॥ ਕਾਜੀ ਮੁਗਲਨ ਤੁਰਕ ਸਿਖਾਏ। ਕਰਾਰ ਬਾਬਰ ਕੈ ਦਏ ਭੁਲਾਏ। ਹਿੰਦੁ ਨ ਹਿੰਦ ਕਬ ਦਈ ਕਹਾਵੈਂ। ਦਈ ਪਿਕੰਬਰਨ ਆਪਬਨਾਵੈਂ ॥੨॥ ਗੁਰ ਗੋਬਿੰਦ ਸਿੰਘ ਸੁਨ ਗੁੱਸਾ ਆਯਾ। ਤੁਰਕ ਨਾਸ਼ ਹਿਤ ਪੰਥ ਬਣਾਯਾ। ਪੁੱਤਰ ਚਾਰੇ ਦਏ ਅਖਾਈ। ਪੰਥ ਖਾਤਰ ਨਿਜ ਅੰਸ਼ਗਵਾਈ ॥੩॥

੨੨. ਸੈਨਾਪਤਿ, *ਸ੍ਰੀ ਗੁਰ ਸੋਭਾ,* (ਸੰਪਾ.) ਗੰਡਾ ਸਿੰਘ, ਪੰਨਾ ੭੮.

ਚੇਤ ਮਾਸ ਬੀਤਿਉ ਸਕਲ ਮੇਲਾ ਭਯੋ ਅਪਾਰ। ਬੈਸਾਖੀ ਕੇ ਦਰਸ ਪੈ ਸਤਿਗੁਰ ਕੀਯੋ ਬਿਚਾਰ ॥੨॥੧੧੮॥

੨੩. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* ਭਾਗ ਪਹਿਲਾ, (ਸੰਪਾ.) ਜੀਤ ਸਿੰਘ ਸੀਤਲ, ਪੰਨਾ ੧੦੬.

ਚੌਪਈ॥ ਪੰਜ ਭੁਜੰਗੀ ਲਏ ਉਠਾਇ॥ ਚਾਰੈ ਬਰਨ ਇਕ ਕੀਏ ਭਰਾਇ॥

੨੪. ਗਿਆਨੀ ਗਿਆਨ ਸਿੰਘ, *ਸ਼੍ਰੀ ਗੁਰੁ ਪੰਥ ਪ੍ਰਕਾਸ਼,* ਭਾਗ ਤੀਜਾ, (ਗਿਆਨੀ ਕਿਰਪਾਲ ਸਿੰਘ,ਪੰਨਾ ੧੫੭੩.

ਚੌਪਈ-ਸੱਤ੍ਰਾਂ ਸਏ ਛਿਪੰਜੇ ਸਾਲੈਂ। ਬੈਸਾਖੀ ਸੰਕ੍ਰਾਂਤਿ ਨਿਹਾਲੈਂ। ਮਾਖੋਵਾਲ ਅਨੰਦਪੁਰਿ ਜਹਾਂ।

੨੫. *ਗੁਰੂ ਕੀਆਂ ਸਾਖੀਆਂ,* ਪੰਨਾ(੧੧੦/੧੯੬)

੨੬. ਸੈਨਾਪਤਿ, *ਸ੍ਰੀ ਗੁਰ ਸੋਭਾ,* (ਸੰਪਾ.) ਗੰਡਾ ਸਿੰਘ, ਪੰਨਾ ੧੬੯.

ਦੋਹਰਾਸੰਮਤ ਸਤ੍ਰਾ ਸੈ ਭਏ ਪੈਂਸਠ ਬਰਖ ਪ੍ਰਮਾਨ।ਕਾਤਕ ਸੁਦ ਭਈ ਪੰਚਮੀ ਨਿਸ ਕਾਰਨ ਕਰਿ ਜਾਨ ॥੩੭॥੮੦੨॥

ਇਹ ਤਿਥਿ ਪ੍ਰਮਾਣਿਕ ਹੈ ਤੇ ਬਾਕੀ ਹੋਰ ਸ੍ਰੋਤਾਂ ਤੋਂ ਵੀ ਪੁਸ਼ਟ ਹੁੰਦੀ ਹੈ। *ਮਹਿਮਾ ਪ੍ਰਕਾਸ਼* (ਭਾਗ ਦੂਜਾ), ੮੯੨; *ਸੂਰਜ ਪ੍ਰਕਾਸ਼,* ਅੰਸੂ-੨੫, ਜਿ.੧੪, ਬੰਦ-੩੯, ਪੰਨਾ-੬੩੩੯; ਗੁਰੂ ਕੀਆਂ ਸਾਖੀਆਂ ੧੧੨/੨੦੧; ਗੁਰ ਰਤਨਾਵਲੀ, ਅਧਿ-੧੦, ਬੰਦ-੯੦, ਪੰਨਾ-੧੪੨; ਗਿ. ਗਿਆਨ ਸਿੰਘ, ਸ਼੍ਰੀ ਗੁਰੁ ਪੰਥ ਪ੍ਰਕਾਸ਼, ਭਾਗ ਤੀਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨੇ ੧੭੦੭-੧੭੨੮.

੨੭. ਸੈਨਾਪਤਿ, *ਸ੍ਰੀ ਗੁਰ ਸੋਭਾ,* (ਸੰਪਾ.) ਗੰਡਾ ਸਿੰਘ, ਪੰਨਾ ੧੭੦.

ਖਾਲਸਾ ਹੀ ਸੇ ਹੈ ਮਮ ਕਾਮਾ। ਬਖ਼ਸ ਕੀਉ ਖਾਲਸ ਕੋ ਜਾਮਾ ॥੪੧॥੮੦੬॥

੨੮. ਉਹੀ, ਪੰਨਾ ੧੭੦.ਸਤਿਗੁਰ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ...ਬਾਨੀਪਦ ਨਿਰਬਾਨੀ ਅਪਰਪਰੰ।

੨੯. ਗਿਆਨੀ ਗਿਆਨ ਸਿੰਘ, *ਸ਼੍ਰੀ ਗੁਰੁ ਪੰਥ ਪ੍ਰਕਾਸ਼,* ਭਾਗ ਤੀਜਾ, (ਸੰਪਾ.) ਗਿਆਨੀ ਕਿਰਪਾਲ ਸਿੰਘ, ਪੰਨਾ ੧੭੧੫.

੩੦. ਉਹੀ, ਪੰਨਾ ੧੭੨੫.

# ਕਰਨਾਟਕਾ 'ਚ ਸਿੱਖ ਲੜਕੇ ਨੂੰ ਸਕੂਲ ਵੱਲੋਂ ਦਾਖਲਾ ਨਾ ਦੇਣ ਦੀ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤੀ ਸਖ਼ਤ ਨਿੰਦਾ

ਸ੍ਰੀ ਅੰਮ੍ਰਿਤਸਰ, ੨੯ ਫਰਵਰੀ : ਕਰਨਾਟਕਾ ਦੇ ਮੰਗਲੁਰੂ 'ਚ ਛੇ ਸਾਲਾ ਸਿੱਖ ਲੜਕੇ ਨੂੰ ਦਸਤਾਰ ਕਾਰਨ ਇਕ ਸਕੂਲ ਵੱਲੋਂ ਦਾਖ਼ਲਾ ਨਾ ਦੇਣ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਿੱਖਾਂ ਦੀ ਧਾਰਮਿਕ ਅਜ਼ਾਦੀ 'ਤੇ ਹਮਲਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਕਰਨਾਟਕ ਅੰਦਰ ਹੀ ਇਕ ਕਾਲਜ ਵੱਲੋਂ ਅੰਮ੍ਰਿਤਧਾਰੀ ਗੁਰਸਿੱਖ ਲੜਕੀ ਨੂੰ ਦਸਤਾਰ ਕਾਰਨ ਕਲਾਸ ਵਿਚ ਨਾ ਬੈਠਣ ਲਈ ਆਖਿਆ ਗਿਆ ਸੀ ਅਤੇ ਹੁਣ ਇਕ ਛੋਟੇ ਬੱਚੇ ਨੂੰ ਸਕੂਲ ਵਿਚ ਦਾਖ਼ਲਾ ਦੇਣ ਤੋਂ ਵਰਜਿਆ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਆਖਿਆ ਕਿ ਇਹ ਵਰਤਾਰਾ ਦੇਸ਼ ਦੇ ਸੰਵਿਧਾਨ ਦੀ ਉਲੰਘਣਾ ਹੈ ਕਿਉਂਕਿ ਭਾਰਤ ਦਾ ਸੰਵਿਧਾਨ ਹਰ ਇਕ ਨੂੰ ਧਾਰਮਿਕ ਅਜ਼ਾਦੀ ਦਿੰਦਾ ਹੈ। ਉਨ੍ਹਾਂ ਕਰਨਾਟਕਾ ਦੇ ਮੁੱਖ ਮੰਤਰੀ ਸ੍ਰੀ ਬਸਵਰਾਜ ਬੋਮਈ ਨੂੰ ਸੂਬੇ ਅੰਦਰ ਸਿੱਖਾਂ ਵਿਰੁੱਧ ਅਜਿਹੀਆਂ ਕਾਰਵਾਈਆਂ ਨੂੰ ਰੋਕਣ ਲਈ ਠੋਸ ਕਦਮ ਚੁੱਕਣ ਲਈ ਕਿਹਾ। ਐਡਵੋਕੇਟ ਧਾਮੀ ਨੇ ਕਿਹਾ ਕਿ ਕਰਨਾਟਕਾ ਅੰਦਰ ਸਿੱਖਾਂ ਦੀ ਧਾਰਮਿਕ ਅਜ਼ਾਦੀ ਨੂੰ ਦਬਾਇਆ ਜਾ ਰਿਹਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਕਰਨਾਟਕਾ ਅੰਦਰ ਅਜਿਹੇ ਸਿੱਖ ਮਸਲਿਆਂ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪਬੰਧਕ ਕਮੇਟੀ ਦਾ ਇਕ ਵਫ਼ਦ ਜਲਦ ਹੀ ਉੱਥੋਂ ਦੇ ਮੁੱਖ ਮੰਤਰੀ ਨੂੰ ਮਿਲਣ ਲਈ ਜਾਵੇਗਾ, ਜਿਸ ਲਈ ਸਮਾਂ ਨਿਰਧਾਰਤ ਕਰਨ ਵਾਸਤੇ ਮੁੱਖ ਮੰਤਰੀ ਸ੍ਰੀ ਬਸਵਰਾਜ ਬੋਮਈ ਨੂੰ ਪੱਤਰ ਲਿਖਿਆ ਗਿਆ ਹੈ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਦਿੱਲੀ ਅੰਦਰ ਵਿਦਿਆਰਥੀਆਂ ਨੂੰ ਧਾਰਮਿਕ ਪਹਿਰਾਵੇ ਵਿਚ ਸਕੂਲ ਨਾ ਆਉਣ ਦੀ ਹਦਾਇਤ 'ਤੇ ਵੀ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਦੱਖਣੀ ਦਿੱਲੀ ਨਗਰ ਨਿਗਮ ਵੱਲੋਂ ਆਪਣੇ ਸਿੱਖਿਆ ਵਿਭਾਗ ਦੇ ਅਧਿਕਾਰੀਆਂ ਨੂੰ ਅਜਿਹੀਆਂ ਹਦਾਇਤਾਂ ਜਾਰੀ ਕਰਨਾ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਵਿਚ ਮਤਭੇਦ ਅਤੇ ਅਸਮਾਨਤਾ ਦੇ ਨਾਂ ਹੇਠ ਧਾਰਮਿਕ ਸਰੋਕਾਰਾਂ ਅਤੇ ਹੱਕਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ। ਭਾਰਤ ਸਰਕਾਰ ਨੂੰ ਹਰ ਸੂਬੇ ਨੂੰ ਸਖ਼ਤ ਹਦਾਇਤਾਂ ਜਾਰੀ ਕਰਦਿਆਂ ਇਹ ਸਪੱਸ਼ਟ ਕਰਨਾ ਚਾਹੀਦਾ ਹੈ ਕਿ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਅਤੇ ਧਾਰਮਿਕ ਅਜ਼ਾਦੀ ਨੂੰ ਠੇਸ ਨਾ ਪੁੱਜੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਇਸ ਦੇ ਨਾਲ ਹੀ ਕੇਂਦਰ ਸਰਕਾਰ ਵੱਲੋਂ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿੱਚੋਂ ਪੰਜਾਬ ਦੀ ਸ਼ਰਤੀਆ ਨੁਮਾਇੰਦਗੀ ਖ਼ਤਮ ਕਰਨ ਨੂੰ ਵੀ ਪੰਜਾਬ ਦੇ ਹੱਕਾਂ ਦੇ ਡਾਕਾ ਕਰਾਰ ਦਿੱਤਾ। ਉਨ੍ਹਾਂ ਕਿਹਾ ਕਿ ਭਾਰਤ ਦੇ ਪ੍ਰਧਾਨ ਸ੍ਰੀ ਨਰਿੰਦਰ ਮੋਦੀ ਨੂੰ ਹੋ ਰਹੇ ਅਜਿਹੇ ਵਿਤਕਰਿਆਂ 'ਤੇ ਰੋਕ ਲਗਾਉਣ ਲਈ ਸੰਜੀਦਾ ਭੂਮਿਕਾ ਨਿਭਾਉਣੀ ਚਾਹੀਦੀ ਹੈ। ■

## ਵੰਨਗੀ

ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ ਲਿਖਯਤੇ ॥

**ਦੋਹਰਾ**

ਏਕ ਹਰੀ ਦਸ ਰੂਪ ਗੁਰਗ੍ਰੰਥ ਪੰਥਕੋ ਬੰਦ ।
ਗ੍ਰੰਥ ਪੰਥ ਪ੍ਰਕਾਸ਼ ਯਹਿ ਬਰਨਨ ਕਰੋ ਮੁਕੰਦ । ੧ ।

**ਸ੍ਵੈਯਾ**

ਵਾਹਿਗੁਰੂਵਰ ਮੰਤਰ ਰਾਜ ਉਚਾਰਣਤੇ ਅਘ ਓਘ ਨਸੈ ਹੈਂ ।
ਦਾਸਨਕੀ ਭਵ ਪਾਸਿ ਬਿਨਾਸਕ ਯਾਂਸਮ ਔਰਨ ਕੋ ਕਲਿਮੈਹੈਂ ।
ਚਾਰ ਪਦਾਰਥ ਔਪਰਮਾਰਥ ਸ੍ਵਾਰਥ ਸਿੱਧ ਸਬੈ ਕਰਦੈਹੈਂ ।
ਗਯਾਨਹਰੀ ਇਸ ਨਾਮਕੀ ਸਾਂਮਧਰੀ ਮੁਦ ਮੰਗਲਦਾ ਲਖਕੈਹੈਂ ॥ ੨ ॥
ਸਤ ਚੇਤਨ ਆਨਦਹ੍ਵੈ ਰਛਪਾਲ ਅਕਾਲ ਦਿਆਲ ਉਤਾਲ ਢਰੈਂ ।
ਕਰਿਬੁੱਧਿ ਬਿਸੁੱਧ ਭਰੇ ਗੁਨ ਸੁੱਧ ਕਰੁੱਧ ਵਿਰੁੱਧ ਕੁਬੱਧਿ ਹਰੈਂ ।
ਕਲਿ ਕਾਲ ਕਰਾਲ ਕੁਚਾਲ ਜਿਤੀ ਤਿਸ ਜਾਲ ਜੁਆਲ ਤੇ ਰੱਖ ਕਰੈਂ ।
ਦੁਖ ਦਾਰਿਦ ਦੁੰਦ ਨਿਕੰਦ ਬੁਲੰਦ ਅਨੰਦ ਅਮੰਦ ਸੁਛੰਦ ਭਰੈ ॥ ੩ ॥

**ਸ੍ਵੈਯਾ**

ਜਬਘੋਰ ਕਲੀ ਫਰਜੋਰ ਗਯੋ ਨਰਚੋਰ ਲਵਾਰ ਅਪਾਰ ਭਏ ।
ਨ੍ਰਿਪ ਮੂਢ ਮਲੀਨ ਮਲੇਛ ਮਹਾਂ ਦੁਖ ਦਾਨ ਪਠਾਨ ਜਹਾਨ ਛਏ ।
ਸਦ ਗ੍ਰੰਥ ਗੁਪੇ ਸੁਭ ਪੰਥ ਲੁਪੇ ਸੁਰ ਸੰਤ ਕੁਪੇ ਨਹਿ ਪੇਸ਼ ਜਏ ।
ਅਤਿ ਸੈਂ ਅਕੁਲਾਇ ਲਵਾਇ ਧਰਾਸੁਰ ਧਾਇ ਤਬੈ ਹਰਿ ਪਾਸ ਗਏ ॥ ੪ ॥
ਦਬ ਪਾਪਨ ਪੁੰਜ ਪਹਾਰਨ ਸੋ ਅਤਿ ਆਰਤ ਜੋਧਰ ਬੈਨ ਰਟੇ ।
ਸੁਨ ਤਾਹਿ ਪੁਕਾਰ ਦਠਾਰ ਪ੍ਰਭੂ ਅਵਤਾਰ ਗੁਰੂ ਜਗਮਾਹਿ ਪਠੇ ।
ਤਮ ਤੇਜ ਤੁਰੱਕ ਦੁਰੱਤਿਕੁਮੱਤਿ ਨਖੱਤ ਗੁਰੂ ਰਵਿ ਲੱਖ ਲਟੇ ।
ਕਲਿ ਅੰਧ ਅਭੱਦ੍ਰਹਿਮੱਦਰ ਪਾਪਸੁ ਬੱਦਰ ਧੁੰਧ ਮਨਿੰਦਫਟੇ ॥ ੫ ॥